

ਔਰਤ ਦੁਨੀਆਂ ਦੀ ਸਭ ਤੋਂ ਵੱਡੀ ਸਮੱਗਲਰ ਹੈ। ਮਰਦ ਕੁਝ ਵੀ ਕਰੇ ਸਿਰਫ਼ ਗਾਂਜੇ ਤੇ ਹਫ਼ੀਮ ਜਹੀਆਂ ਚੀਜ਼ਾਂ ਹੀ ਸਮਗਲ ਕਰ ਸਕਦਾ ਹੈ। ਵੱਧ ਤੋਂ ਵੱਧ ਸੋਨਾ ਸਮੱਗਲ ਕਰ ਸਕਦਾ ਹੈ, ਜਾਂ ਵੱਧ ਤੋਂ ਵੱਧ ਸਰਕਾਰੀ ਭੇਤ ਵਰਗੀ ਕੋਈ ਚੀਜ਼, ਬਸ ਇਸ ਤੋਂ ਵੱਧ ਕੁਝ ਨਹੀਂ। ਪਰ ਔਰਤ ਮਨੁੱਖ ਦੀ ਪੂਰੀ ਹੋਂਦ ਸਮੱਗਲ ਕਰ ਸਕਦੀ ਹੈ। ਜਦ ਤਕ ਸਮੱਗਲਿੰਗ ਦਾ ਮਾਲ ਛੁਪਾ ਸਕਦੀ ਹੈ, ਕੁੱਖ ਵਿਚ ਛੁਪਾਈ ਰਖਦੀ ਹੈ, ਜਦ ਨਹੀਂ ਛੁਪਾ ਸਕਦੀ, ਦੱਸ ਦੇਂਦੀ ਹੈ, ਦਿਖਾ ਦੇਂਦੀ ਹੈ—ਤੇ ਉਹ ਵੀ ਕਿਸੇ ਸ਼ਰਮਿੰਦਗੀ ਨਾਲ ਨਹੀਂ, ਬੜੇ ਮਾਨ ਨਾਲ। ਸਮੱਗਲਿੰਗ ਦੇ ਕਿੱਤੇ ਨੂੰ ਹੱਕ ਆਖ ਕੇ। ਹੱਕ ਆਖ ਕੇ ਵੀ ਨਹੀਂ ਅਹਿਸਾਨ ਆਖ ਕੇ—ਮਨੁੱਖ ਉਤੇ ਮਨੁੱਖ ਦੀ ਵੰਸ਼ ਨੂੰ ਚਲਾਈ ਰੱਖਣ ਦਾ ਅਹਿਸਾਨ ਆਖ ਕੇ।

ਮੇਰੀ ਮਾਂ ਨੇ ਮੇਰੇ ਬਾਪ ਉਤੇ ਇਹੋ ਅਹਿਸਾਨ ਚਾੜ੍ਹਣ ਲਈ ਰੱਬ ਕੋਲੋਂ ਇਕ

ਪੁੱਤਰ ਮੰਗਿਆ ਸੀ—ਪਹਿਲੋਂ ਹਕੀਮਾਂ ਦੀਆਂ ਦੁਆਈਆਂ ਕੋਲੋਂ ਮੰਗਦੀ ਰਹੀ, ਫੇਰ ਫ਼ਕੀਰਾਂ ਦੀਆਂ ਜੜੀਆਂ-ਬੂਟੀਆਂ ਕੋਲੋਂ, ਫੇਰ ਆਂਢਣਾਂ ਗਵਾਂਢਣਾਂ ਦੇ ਦੱਸੇ ਹੋਏ ਟੂਣਿਆਂ ਕੋਲੋਂ, ਫੇਰ ਕਰਨੀ ਵਾਲੇ ਸੁਣੀਂਦੇ ਪੀਰਾਂ ਫ਼ਕੀਰਾਂ ਦੀਆਂ ਕਬਰਾਂ ਕੋਲੋਂ, ਤੇ ਫੇਰ ਸ਼ਿਵਾਂ ਦੇ ਏਸ ਮੰਦਰ ਵਿਚ ਆ ਕੇ ਉਹਦੇ ਸ਼ਿਵ ਲਿੰਗ ਕੋਲੋਂ—ਤੇ ਆਖ਼ਰ ਮੰਗ ਮੰਗ ਕੇ ਉਸ ਨੇ ਰੱਬ ਨੂੰ ਏਨਾ ਪਰੇਸ਼ਾਨ ਕਰ ਦਿਤਾ ਕਿ ਰੱਬ ਨੂੰ ਇਕ ਪੁੱਤਰ ਦੇਣਾ ਪਿਆ...

ਸੋਚਦਾ ਹਾਂ—ਰੱਬ ਪੂਰਾ ਇਕ ਬਾਣੀਆਂ ਹੈ। ਮਾਂ ਨੇ ਰੱਬ ਨਾਲ ਵੀ ਇਕ ਸੌਦਾ ਕਰ ਲਿਆ ਸੀ—ਤੂੰ ਮੈਨੂੰ ਇਕ ਪੁੱਤਰ ਦੇ ਦੇ, ਮੈਂ ਤੇਰੇ ਇਸੇ ਮੰਦਰ ਵਿਚ ਚੜ੍ਹਾ ਜਾਵਾਂਗੀ, ਤੇਰੀ ਸੇਵਾ ਲਈ ਅਰਪ ਜਾਵਾਂਗੀ—

ਅਜੀਬ ਸੌਦਾ ਹੈ—ਮਾਂ ਨੇ ਰੱਬ ਉਤੇ ਵੀ ਅਹਿਸਾਨ ਚਾੜ੍ਹ ਲਿਆ—ਵੇਖ ਤੇਰੀ ਸੇਵਾ ਲਈ ਮੈਂ ਕੀ ਦੇ ਰਹੀ ਹਾਂ! ਲੋਕ ਮੁੱਠ ਕੁ ਮਕੱਈ ਦਾ ਆਟਾ ਦੇਂਦੇ ਹਨ, ਜਾਂ ਗੁੜ ਚਾਵਲ ਤੇ ਨਾਰੀਏਲ ਚੜ੍ਹਾ ਜਾਂਦੇ ਹਨ, ਤੇ ਜਾਂ ਵੱਧ ਤੋਂ ਵੱਧ ਕਿਸੇ ਥੜ੍ਹੇ ਬਉਲੀ ਉਤੇ ਸੰਗਮਰਮਰ ਮੜ੍ਹ ਜਾਂਦੇ ਹਨ ਤੇ ਕਲਸ ਉਤੇ ਸੋਨੇ ਦਾ ਪੱਤਰਾ, ਪਰ ਮੈਂ ਜੀਊਂਦਾ ਜਾਗਦਾ ਇਕ ਬਾਲ ਤੇਰੀ ਮੂਰਤੀ ਦੇ ਅੱਗੇ ਰਖਿਆ ਹੈ...ਤੇ ਉਧਰ ਮੇਰੀ ਮਾਂ ਨੇ ਮੇਰੇ ਬਾਪ ਉਤੇ ਵੀ ਅਹਿਸਾਨ ਚਾੜ੍ਹ ਲਿਆ—ਕਿੱਡੇ ਜਫ਼ਰ ਜਾਲਣੇ ਪਏ, ਪਰ ਆਖ਼ਰ ਮੈਂ ਤੇਰੀ ਕੁਲ ਦਾ ਨਾਂ ਰੱਖ ਲਿਆ, ਤੇਰੀ ਵੰਸ਼ ਮੁਕਣ ਨਹੀਂ ਦਿਤੀ, ਤੇ ਭਾਵੇਂ ਤੇਰੇ ਏਸ ਪੁੱਤਰ ਨੇ ਤੇਰੇ ਖੇਤਾਂ ਵਿਚ ਜਾ ਕੇ ਹਲ ਨਹੀਂ ਜੋਣਾ, ਬੁੱਢੇ ਵਾਰੇ ਤੇਰੀ ਲਾਠੀ ਵੀ ਨਹੀਂ ਫੜਨੀ, ਪਰ ਤੂੰ ਉਹਨੂੰ ਅੱਖਾਂ ਨਾਲ ਵੇਖ ਕੇ ਕਦੇ ਕਲੇਜਾ ਠਾਰ ਸਕਨਾ ਏਂ—ਦੁਨੀਆਦਾਰ ਪੁੱਤਰਾਂ ਨੂੰ ਸਿਰਫ਼ ਵੇਖੀਦਾ ਏ, ਪਰ ਸਾਧ-ਪੁੱਤਰ ਦੇ ਸਗੋਂ ਦਰਸ਼ਨ ਕਰੀਦੇ ਹਨ...

ਮਾਂ ਅਕਸਰ ਇਹ ਦਰਸ਼ਨ ਕਰਨ ਆਉਂਦੀ ਹੈ, ਬਾਪ ਸਿਰਫ਼ ਸੰਗਰਾਂਦ ਵਾਲੇ ਦਿਨ, ਜਾਂ ਹੋਰ ਕਿਸੇ ਪੁਰਬ ਉਤੇ। ਸ਼ਾਇਦ ਏਸ ਲਈ ਕਿ ਬਹੁਤੀ ਘਾਲਣਾ ਮਾਂ ਨੇ ਘਾਲੀ ਸੀ, ਤੇ ਏਸ ਘਾਲਣਾ ਦਾ ਮਹੱਤਵ ਜਾਨਣ ਲਈ ਉਹਨੂੰ ਇਕ ਪ੍ਰਤੱਖ ਸਬੂਤ ਦੀ ਲੋੜ ਪੈਂਦੀ ਹੈ—ਤੇ ਮੈਂ ਵੀਹਾਂ ਵਰ੍ਹਿਆਂ ਦਾ ਪ੍ਰਤੱਖ ਦਿਸਦਾ ਸਬੂਤ ਹਾਂ...

ਮੈਨੂੰ ਯਾਦ ਨਹੀਂ—ਚਲ੍ਹੀਹਾ ਨਹਾ ਕੇ ਜਦੋਂ ਮੇਰੀ ਮਾਂ ਮੈਨੂੰ ਇਕ ਗੇਰੂਆ ਕਪੜੇ ਵਿਚ ਵਲ੍ਹੇਟ ਕੇ ਇਸ ਮੰਦਰ ਉਤੇ ਚੜ੍ਹਾਣ ਆਈ ਸੀ, ਤਾਂ ਸ਼ਿਵ-ਮੂਰਤੀ ਦੇ ਠੰਢੇ ਪੈਰਾਂ ਵਿਚ ਪਿਆ ਮੈਂ ਰੋਇਆ ਸਾਂ ਕਿ ਨਹੀਂ (ਸੁਣਿਆ ਹੈ ਮਾਂ ਨੇ ਆਪਣੀ ਸੁੱਖਣਾ ਦੇ ਮੁਤਾਬਿਕ ਮੈਨੂੰ ਜੰਮਦੇ ਨੂੰ ਹੀ ਗੇਰੂਆ ਪਰਨੇ ਵਿਚ ਵਲ੍ਹੇਟਿਆ ਸੀ)

ਮੰਦਰ ਦੇ ਮੁਖੀ ਮਹੰਤ ਕਿਰਪਾ ਸਾਗਰ ਜੀ ਨੇ ਮੇਰੇ ਮੱਥੇ ਨੂੰ ਮੂਰਤੀ ਦੇ ਪੈਰਾਂ ਨਾਲ ਛੁਹਾ ਕੇ, ਮੈਨੂੰ ਫੇਰ ਮਾਂ ਦੀ ਝੋਲੀ ਪਾ ਦਿਤਾ ਸੀ—"ਇਹ ਬਾਲਕਾ ਅੱਜ ਤੋਂ ਸ਼ਿਵਾਂ ਦਾ ਪੁੱਤਰ ਹੈ, ਪਾਰਬਤੀ ਇਹਦੀ ਮਾਂ, ਤੇ ਤੂੰ ਇਸ ਦੀ ਚੁੰਘਾਵੀ। ਇਕ ਵਰ੍ਹੇ ਲਈ ਤੈਨੂੰ ਚੁੰਘਾਵੀ ਦੀ ਸੇਵਾ ਸੌਂਪਦੇ ਹਾਂ। ਇਹਦੀ ਪਹਿਲੀ ਵਰ੍ਹੇਗੰਢ ਨੂੰ ਇਹ ਬਾਲਕਾ ਸਾਨੂੰ ਮੋੜ ਜਾਈਂ!"

ਸੋ ਇਕ ਵਰ੍ਹੇ ਲਈ ਮੈਂ ਹੁਦਾਰਾ ਸੌਂਪਿਆ ਗਿਆ ਸਾਂ। ਪਤਾ ਨਹੀਂ ਏਸ ਇਕ ਵਰ੍ਹੇ ਵਿਚ ਮੈਂ ਮਾਂ ਨੂੰ ਮਾਂ ਕਹਿ ਕੇ ਬੁਲਾਇਆ ਸੀ ਕਿ ਨਹੀਂ, ਸ਼ਾਇਦ ਨਹੀਂ—ਕਿਉਂਕਿ ਮੇਰੇ ਹੋਠ ਏਸ ਲਫ਼ਜ਼ ਨਾਲ ਵਾਕਫ਼ ਨਹੀਂ ਜਾਪਦੇ।

ਕਿਆਸ ਕਰਦਾ ਹਾਂ—ਕਿ ਆਪਣੀ ਪਹਿਲੀ ਵਰ੍ਹੇਗੰਢ ਨੂੰ, ਜਦੋਂ ਗੇਰੂਆ ਚੋਲੇ ਵਿਚ ਰਿੜ੍ਹਦਾ ਰਿੜ੍ਹਦਾ, ਮੈਂ ਮੰਦਰ-ਮੂਰਤੀ ਦੇ ਪੈਰਾਂ ਵਿਚ ਪਏ ਫੁੱਲਾਂ ਕੋਲ ਪਹੁੰਚ ਕੇ, ਕਿਸੇ ਫੁੱਲ ਨੂੰ ਚੁੱਕ ਕੇ ਖਾਣ ਲਈ ਮੂੰਹ ਵਿਚ ਪਾਇਆ ਹੋਵੇਗਾ, ਤੇ ਮੇਰੇ ਸੰਘ ਨੇ ਫੁੱਲ ਦੇ ਸਵਾਦ ਨੂੰ ਨਹੀਂ ਕਬੂਲਿਆ ਹੋਵੇਗਾ—ਤਾਂ ਮੈਂ ਜ਼ਰੂਰ ਰੋਇਆ ਹੋਵਾਂਗਾ (ਮੰਦਰ ਦਾ ਬੁੱਢਾ ਸੇਵਾਦਾਰ ਸਾਈਂ ਮੰਗਤ ਰਾਮ ਦਸਦਾ ਹੈ ਕਿ ਫੁੱਲਾਂ ਦੀਆਂ ਪੱਤੀਆਂ ਮੇਰੇ ਤਾਲੂ ਨਾਲ ਚੰਬੜ ਗਈਆਂ ਸਨ, ਤੇ ਮੇਰਾ ਸਾਹ ਰੁਕ ਗਿਆ ਸੀ। ਉਸ ਨੇ ਮੇਰੇ ਮੂੰਹ ਵਿਚ ਉਂਗਲ ਪਾ ਕੇ ਉਹ ਪੱਤੀਆਂ ਕੱਢੀਆਂ ਸਨ, ਤੇ ਫੇਰ ਮੈਨੂੰ ਵਰਾਣ ਲਈ ਮਹੰਤ ਜੀ ਨੇ ਆਪ ਇਕ ਕਟੋਰੀ ਵਿਚ ਦੁੱਧ ਤੇ ਪਤਾਸਾ ਪਾ ਕੇ ਮੈਨੂੰ ਮੂਰਤੀ ਦਾ ਪ੍ਰਸ਼ਾਦ ਚਖਾਇਆ ਸੀ)

ਸ਼ਾਇਦ ਮੈਂ ਕੁਝ ਦਿਨ ਬਿਟਰ ਬਿਟਰ ਸਾਰਿਆਂ ਦੇ ਮੂੰਹ ਵੱਲ ਵੇਖਿਆ ਹੋਵੇਗਾ—ਸਾਈਂ ਮੰਗਤ ਰਾਮ ਦੇ ਮੂੰਹ ਵੱਲ, ਗੋਬਿੰਦ ਸਾਧ ਦੇ ਮੂੰਹ ਵੱਲ, ਮਹੰਤ ਕਿਰਪਾ ਸਾਗਰ ਦੇ ਮੂੰਹ ਵੱਲ, ਸ਼ਿਵਾਂ ਦੀ ਮੂਰਤੀ ਦੇ ਮੂੰਹ ਵੱਲ, ਪਾਰਬਤੀ ਦੀ ਮੂਰਤੀ ਦੇ ਮੂੰਹ ਵੱਲ, ਤੇ ਮੰਦਰ ਵਿਚ ਮੱਥਾ ਟੇਕਣ ਆਉਂਦੇ ਭਗਤਾਂ ਦੇ ਮੂੰਹ ਵੱਲ—ਕੁਝ ਯਾਦ ਨਹੀਂ। ਇਹ ਸਾਰੇ ਮੂੰਹ ਸਦੀਵ ਕਾਲ ਤੋਂ ਵਾਕਫ਼ ਜਾਪਦੇ ਹਨ...

ਮੰਦਰ ਵਿਚ ਇਕ ਗੁਫ਼ਾ ਹੈ। ਕਹਿੰਦੇ ਹਨ ਕਿ ਇਹ ਗੁਫ਼ਾ ਇਥੋਂ ਕਾਂਗੜਾ ਵੈਲੀ ਵਿਚੋਂ ਨਿਕਲ ਕੇ ਕੈਲਾਸ਼ ਪਰਬਤ ਉਤੇ ਪਹੁੰਚਦੀ ਹੈ। ਪਰ ਹੁਣ ਕਦੇ ਕੋਈ ਇਸ ਗੁਫ਼ਾ ਵਿਚੋਂ ਲੰਘਿਆ ਨਹੀਂ। ਲੰਘਣ ਵਾਲੇ ਜਦੋਂ ਲੰਘੇ ਸਨ, ਉਸ ਗੱਲ ਨੂੰ ਸਦੀਆਂ ਹੋ ਗਈਆਂ ਹਨ। ਇਹ ਗੁਫ਼ਾ ਕਈ ਸੌ ਮੀਲ ਲੰਬੀ ਹੈ, ਇਹ ਸਿਰਫ਼ ਇਕ ਕਥਾ ਹੈ। ਕਥਾ ਦਾ ਉਰਲਾ ਸਿਰਾ ਸਾਹਮਣੇ ਦਿਸਦਾ ਹੈ—ਗੁਫ਼ਾ ਦਾ ਮੂੰਹ, ਪਰਲਾ ਸਿਰਾ ਕੋਈ ਨਹੀਂ ਜਾਣਦਾ। ਪਤਾ ਹੈ—ਮੈਂ ਵੀ ਨਹੀਂ ਜਾਣ ਸਕਾਂਗਾ, ਪਰ ਜਾਪਦਾ ਹੈ ਜਿਵੇਂ ਮੈਂ ਇਸ ਸੈਂਕੜੇ ਮੀਲ ਲੰਬੀ ਗੁਫ਼ਾ ਦੇ ਕੁਝ ਮੀਲ ਰੋਜ਼ ਤੁਰਦਾ ਹਾਂ। ਪਹੁੰਚਦਾ ਕਿਤੇ ਨਹੀਂ, ਸਿਰਫ਼ ਤੁਰਦਾ ਹਾਂ। ਹਨੇਰਾ ਇਹਦੇ ਗੋਲ ਮੂੰਹ ਉਤੇ ਵੀ ਲਿੱਪਿਆ ਹੋਇਆ ਹੈ—ਤੇ ਧੁਰ ਅੰਦਰ ਵੀ...

ਮਾਂ ਲਫ਼ਜ਼ ਨੂੰ ਸਿਰਫ਼ ਇਸ ਕਹਾਣੀ ਲਈ ਵਰਤ ਰਿਹਾ ਹਾਂ ਉਂਜ ਇਸ ਲਫਜ ਨਾਲ ਮੇਰਾ ਕੋਈ ਵਾਸਤਾ ਨਹੀਂ। ਮੰਦਰ ਵਿਚ ਬੜੀਆਂ ਔਰਤਾਂ ਆਉਂਦੀਆਂ ਹਨ, ਉਹ ਵੀ ਆਉਂਦੀ ਹੈ। ਮਨ ਨਾਲ ਉਸ ਨੂੰ "ਉਹ ਔਰਤ" ਹੀ ਕਹਿ ਸਕਦਾ ਹਾਂ, ਮਾਂ ਨਹੀਂ। ਇਹ ਲਫ਼ਜ਼ ਇਕ ਮਜ਼ਾਕ ਜਾਪਦਾ ਹੈ—ਮੇਰੇ ਨਾਲ ਤਾਂ ਜਾਪਦਾ ਹੀ ਹੈ, ਉਹਦੇ ਨਾਲ ਵੀ। ਬਿਲਕੁਲ ਉਸ ਤਰ੍ਹਾਂ ਜਿਸ ਤਰ੍ਹਾਂ ਵਿਚਾਰੀ ਪਾਰਬਤੀ ਨਾਲ...

ਕਈ ਵਾਰ ਰਾਤ ਦੇ ਹਨੇਰੇ ਵਿਚ ਮੈਂ ਸੌਣ-ਕੋਠੜੀ ਵਿਚੋਂ ਨਿਕਲ ਕੇ ਮੰਦਰ ਦੇ ਉਸ ਹਿੱਸੇ ਵਿਚ ਚਲਾ ਜਾਂਦਾ ਹਾਂ, ਜਿਥੇ ਸ਼ਿਵਾਂ ਦੀ ਤੇ ਪਾਰਬਤੀ ਦੀ ਆਦਮ ਕੱਦ

ਮੂਰਤੀ ਹੈ। ਉਹ ਦੋਵੇਂ ਮੈਨੂੰ ਬੜੇ ਅਡੋਲ ਤੇ ਅਰਾਧਨਾ ਵਿਚ ਲੀਨ ਇਕ ਬੁੱਢੇ ਕਿਸਾਨ ਤੇ ਇਕ ਅਧਖੜ ਤੀਵੀਂ ਵਾਂਗ ਖਲੋਤੇ ਹੋਏ ਲਗਦੇ ਹਨ—ਰੱਬ ਕੋਲੋਂ ਇਕ ਪੁੱਤਰ ਦੀ ਦਾਤ ਮੰਗਦੇ ਪਏ। ਬਿਲਕੁਲ ਉਸ ਤਰ੍ਹਾਂ ਜਿਸ ਤਰ੍ਹਾਂ ਮੇਰੀ ਮਾਂ, ਤੇ ਮੇਰਾ ਬਾਪ ਕਿਸੇ ਦਿਨ ਇੰਜ ਹੀ ਖਲੋ ਕੇ ਰੱਬ ਅਗੇ ਪ੍ਰਾਰਥਨਾ ਕਰਦੇ ਰਹੇ ਹੋਣਗੇ...

ਮੈਂ ਦੋਹਾਂ ਮੂਰਤੀਆਂ ਦੇ ਸਾਹਮਣੇ ਖਲੋ ਜਾਂਦਾ ਹਾਂ, ਜਿਵੇਂ ਹੱਸ ਰਿਹਾ ਹੁੰਦਾ ਹਾਂ—ਤੁਹਾਨੂੰ ਇਕ ਪੁੱਤਰ ਦੀ ਬਹੁਤ ਹਵਸ ਹੈ ? ਅੱਛਾ ਮੈਂ ਆਪਣੇ ਆਪ ਦਾ ਦਾਨ ਦੇਂਦਾ ਹਾਂ...

ਮੂਰਤੀਆਂ ਦੋ ਭਿਖਾਰੀਆਂ ਵਾਂਗ ਲਗਦੀਆਂ ਹਨ, ਤੇ ਆਪਣਾ ਆਪ—ਭਿੱਖਿਆ ਦੀ ਵਸਤੁ...

ਨਹੀਂ, ਮੈਂ ਭਿੱਖਿਆ ਦੀ ਵਸਤੂ ਵੀ ਨਹੀਂ, ਸਿਰਫ਼ ਭਿੱਖਿਆ ਦਾ ਪਾਤਰ ਹਾਂ। ਵਸਤੂ ਵਿਚ ਇਕ ਰੰਗ, ਇਕ ਸਵਾਦ, ਇਕ ਮਹਿਕ ਸ਼ਾਮਿਲ ਹੁੰਦੀ ਹੈ ਤੇ ਸਭ ਤੋਂ ਵੱਧ ਇਕ ਰੱਜ ਸ਼ਾਮਿਲ ਹੁੰਦਾ ਹੈ। ਮੇਰੇ ਵਿਚ ਇਹ ਕੁਝ ਵੀ ਨਹੀਂ। ਮੈਂ ਸਿਰਫ਼ ਇਕ ਪਾਤਰ ਹਾਂ—ਵਸਤੂ ਨੂੰ ਢੋਣ ਵਾਲਾ। ਵਸਤੂ ਉਹ ਤਸੱਲੀ ਹੈ—ਜੋ ਮਾਂ ਨਾਂ ਦੀ ਇਕ ਔਰਤ ਨੂੰ ਮਿਲੀ ਹੈ, ਤੇ ਬਾਪ ਨਾਂ ਦੇ ਇਕ ਮਰਦ ਨੂੰ ਮਿਲੀ ਹੈ। ਤੇ ਜਾਂ ਸ਼ਿਵ ਤੇ ਪਾਰਬਤੀ ਨੂੰ ਮਿਲੀ ਹੈ, ਜਿਨ੍ਹਾਂ ਦੀਆਂ ਮੂਰਤਾਂ ਨਾਲ ਇਸ ਮੰਦਿਰ ਦੀ ਸ਼ੋਭਾ ਵਧ ਗਈ ਹੈ—ਕਿ ਇਸ ਮੰਦਰ ਤੋਂ ਪੁੱਤਰਾਂ ਦੀ ਦਾਤ ਨਸੀਬ ਹੁੰਦੀ ਹੈ...

ਮੇਰਾ ਖ਼ਿਆਲ ਹੈ—ਮਹੰਤ ਕਿਰਪਾ ਸਾਗਰ ਜੀ ਸੱਚਮੁੱਚ ਦੂਰ ਅੰਦੇਸ਼ ਹਨ। ਉਨ੍ਹਾਂ ਨੇ ਮੇਰੇ ਜਨਮ ਵੇਲੇ ਹੀ ਮੇਰੇ ਮਨ ਦੀ ਉਸ ਅਵਸਥਾ ਦਾ ਕਿਆਸ ਲਾ ਲਿਆ ਸੀ, ਜੋ ਕੁਝ ਸੋਚ ਤੇ ਕੁਝ ਸਮਝ ਆਉਣ ਤੇ, ਮੇਰੇ ਵਿਚ ਪੈਦਾ ਹੋ ਜਾਣੀ ਸੀ। ਇਸ ਲਈ ਉਨ੍ਹਾਂ ਨੇ ਇਕ ਸੰਗਰਾਂਦ ਵਾਲੇ ਦਿਨ ਮੇਰਾ ਨਾਂ ਧਰਿਆ ਸੀ—ਕਿਰਪਾ ਪਾਤਰ...

ਕਿਰਪਾ ਪਾਤਰ ਜਾਂ ਭਿੱਖਿਆ ਪਾਤਰ ਇਕੋ ਹੀ ਗੱਲ ਹੈ...

ਇਕ ਤਰ੍ਹਾਂ ਅਸੀ ਸਾਰੇ ਹੀ ਭਿੱਖਿਆ ਤੇ ਪਲਦੇ ਹਾਂ—ਸਿਰਫ਼ ਮੈਂ ਨਹੀਂ, ਸਾਈਂ ਮੰਗਤ ਰਾਮ ਵੀ, ਗੋਬਿੰਦ ਸਾਧ ਵੀ, ਮਹੰਤ ਕਿਰਪਾ ਸਾਗਰ ਵੀ। ਤਲੀ ਅੱਡ ਕੇ ਕੋਈ ਵੀ ਕਿਸੇ ਤੋਂ ਕੁਝ ਨਹੀਂ ਮੰਗਦਾ, ਸਭ ਪੈਰਾਂ ਦੇ ਜ਼ੋਰ ਮੰਗਦੇ ਹਨ—ਕਦੇ ਆਪਣੇ ਪੈਰਾਂ ਦੇ ਜ਼ੋਰ, ਤੇ ਕਦੇ ਉਨ੍ਹਾਂ ਤੋਂ ਬਹੁਤ ਤਗੜੇ ਸ਼ਿਵ-ਪਾਰਬਤੀ ਦੇ ਪੈਰਾਂ ਦੇ ਜ਼ੋਰ—ਭਗਤ ਜਨ ਜੋ ਕੁਝ ਦੇਂਦੇ ਹਨ ਸ਼ਿਵ ਪਾਰਬਤੀ ਦੇ ਪੈਰਾਂ ਉਤੇ ਰਖ ਦੇਂਦੇ ਹਨ, ਕਈ ਮਹੰਤ ਜੀ ਦੇ ਪੈਰਾਂ ਉਤੇ ਵੀ ਰੱਖ ਦੇਂਦੇ ਹਨ, ਕੋਈ ਗੋਬਿੰਦ ਸਾਧ ਦੇ ਪੈਰਾਂ ਉਤੇ ਵੀ ਰਖ ਦੇਂਦਾ ਹੈ, ਤੇ ਕੋਈ ਕੋਈ ਸਾਈਂ ਮੰਗਤ ਰਾਮ ਦੇ ਪੈਰਾਂ ਉਤੇ ਵੀ—ਮੇਰੇ ਪੈਰ ਵੀ ਇਨ੍ਹਾਂ ਪੈਰਾਂ ਵਿਚ ਸ਼ਾਮਿਲ ਹੋ ਰਹੇ ਹਨ—ਅਸੀਂ ਸਾਰੇ ਜਿਵੇਂ ਹੱਥਾਂ ਦਾ ਕੰਮ ਪੈਰਾਂ ਤੋਂ ਲੈ ਰਹੇ ਹਾਂ...

ਪਰ ਭਿੱਖਿਆ ਪਾਤਰ ਹੋਣ ਦਾ ਖ਼ਿਆਲ ਸਿਰਫ਼ ਮੈਨੂੰ ਆਉਂਦਾ ਹੈ। ਪਤਾ ਨਹੀਂ ਕਿਉਂ। ਸ਼ਿਵ ਪਾਰਬਤੀ ਤਾਂ ਖ਼ੈਰ ਬੋਲ ਨਹੀਂ ਸਕਦੇ, ਮਹੰਤ ਜੀ ਦੇ ਮੂੰਹੋਂ ਵੀ ਮੈਂ ਅਜਿਹੀ ਗੱਲ ਕਦੇ ਨਹੀਂ ਸੁਣੀ। ਗੋਬਿੰਦ ਸਾਧ ਗੁੰਗਾ ਹੈ, ਉਹਦੇ ਕੁਝ ਬੋਲਣ ਦਾ

ਸਵਾਲ ਹੀ ਨਹੀਂ ਉਠਦਾ, ਪਰ ਉਹਦੇ ਮੂੰਹ ਉਤੋਂ ਵੀ ਮੈਨੂੰ ਕਦੇ ਨਹੀਂ ਲੱਭਾ ਕਿ ਉਹ ਕਿਸੇ ਚੀਜ਼ ਨੂੰ ਭਿੱਖਿਆ ਸਮਝਦਾ ਹੋਵੇ—ਸਗੋਂ ਬਦਾਮਾਂ ਦੀ ਸ਼ਰਦਾਈ ਜੇ ਕਦੇ ਉਹਦੇ ਹਿੱਸੇ ਨਹੀਂ ਆਉਂਦੀ ਉਹ ਘੂਰ ਕੇ ਸਾਰਿਆਂ ਵੱਲ ਵੇਖਦਾ ਹੈ। ਸਾਈਂ ਮੰਗਤ ਰਾਮ ਤਾਂ ਅਸਲੋਂ ਅਲਬੇਲਾ ਹੈ, ਉਹ ਬਾਜਰੇ ਦੀ ਸੁੱਕੀ ਰੋਟੀ ਵੀ ਉਸੇ ਸਵਾਦ ਨਾਲ ਚੱਬ ਜਾਂਦਾ ਹੈ, ਜਿਸ ਤਰ੍ਹਾਂ ਗਰੀ ਵਾਲੀ ਪੰਜੀਰੀ। ਸਿਰਫ਼ ਮੇਰੇ ਸੰਘ ਵਿਚ ਕੁਝ ਅੜਿਆ ਹੋਇਆ ਹੈ—ਤੇ ਹਰ ਗਰਾਹੀ ਨਾਲ ਕੁਝ ਚੁੱਭ ਜਿਹਾ ਜਾਂਦਾ ਹੈ...

ਡੇਰੇ ਦੇ ਨਾਂ ਉਤੇ ਸਿਰਫ਼ ਚਾਰ ਕੋਠੜੀਆਂ ਹਨ—ਇਕ ਮਹੰਤ ਜੀ ਦੀ, ਇਕ ਮੇਰੀ, ਇਕ ਗੋਬਿੰਦ ਸਾਧ ਦੀ ਤੇ ਸਾਈਂ ਮੰਗਤ ਰਾਮ ਦੀ, ਤੇ ਇਕ ਆਏ ਗਏ ਸਾਧ ਲਈ। ਇਨ੍ਹਾਂ ਕੋਠੜੀਆਂ ਦੀ ਝਾੜ ਬੁਹਾਰ ਸਾਈਂ ਮੰਗਤ ਰਾਮ ਦੇ ਜ਼ਿੰਮੇ ਹੈ। ਮੰਦਰ ਇਨ੍ਹਾਂ ਕੋਠੜੀਆਂ ਤੋਂ ਬਿਲਕੁਲ ਹਟਵਾਂ ਹੈ—ਇਕ ਪਥਰੀਲੀ ਡੰਡੀ ਨੂੰ ਲੰਘ ਕੇ ਪਹਾੜ ਦੀ ਇਕ ਵੱਖੀ ਵਿਚ ਬਣਿਆ ਹੋਇਆ। ਇਕ ਨਿੱਕੀ ਜਹੀ ਕੂਲ੍ਹ ਮੰਦਰ ਦੇ ਪੈਰਾਂ ਵਿਚ ਵਗਦੀ ਹੈ—ਇਸ ਕੂਲ੍ਹ ਦੇ ਨਾਲ ਲਗਦੇ ਚੌਂਤਰੇ ਦੀ, ਤੇ ਪਥਰੀਲੀ ਡੰਡੀ ਦੀ ਸਫ਼ਾਈ ਵੀ ਅਕਸਰ ਸਾਈਂ ਮੰਗਤ ਰਾਮ ਹੀ ਕਰਦਾ ਹੈ, (ਉਂਜ ਇਹ ਗੋਬਿੰਦ ਸਾਧ ਦੇ ਜ਼ਿੰਮੇ ਹੈ) ਮੰਦਰ ਦੇ ਫ਼ਰਸ਼ ਨੂੰ ਧੋਣਾ ਤੇ ਪੂੰਝਣਾ, ਮੇਰੇ ਜ਼ਿੰਮੇ ਹੈ—ਮੇਰੇ ਤੋਂ ਪਹਿਲਾਂ ਸ਼ਾਇਦ ਮਹੰਤ ਜੀ ਦੇ ਆਪਣੇ ਜ਼ਿੰਮੇ ਸੀ—ਤੇ ਜਾਪਦਾ ਹੈ ਇਸ ਕਾਰ ਨਾਲ ਅਸੀ ਸਾਰੇ ਭਿੱਖਿਆ ਦੇ ਲਫ਼ਜ਼ ਨੂੰ ਆਪਣੇ ਨਾਲੋਂ ਝਾੜ ਦੇਂਦੇ ਹਾਂ। ਸਾਰਿਆਂ ਤੋਂ ਮੇਰੀ ਮੁਰਾਦ ਹੈ—ਸਾਰੇ, ਸਿਵਾਇ ਮੇਰੇ...

ਮੰਦਰ, ਪੱਥਰਾਂ ਜਾਂ ਇੱਟਾਂ ਨਾਲ ਉਸਾਰਿਆ ਹੋਇਆ ਨਹੀਂ, ਇਕ ਬਹੁਤ ਵੱਡੀ ਚੱਟਾਨ ਨੂੰ ਵਿਚੋਂ ਦੀ ਖੋਦ ਕੇ ਬਣਾਇਆ ਹੋਇਆ ਹੈ। ਚੱਟਾਨ ਦਾ ਉਤਲਾ ਹਿੱਸਾ ਛੱਤ ਵਾਂਗ ਹੈ, ਹੇਠਲਾ ਹਿੱਸਾ ਫ਼ਰਸ਼ ਵਾਂਗ। ਇਹਦੇ ਵਿਚਲੀਆਂ ਮੂਰਤੀਆਂ ਵੀ ਕਿਤੋਂ ਬਾਹਰੋਂ ਲਿਆ ਕੇ ਰਖੀਆਂ ਹੋਈਆਂ ਨਹੀਂ, ਵਿਚਲੇ ਪਥਰੀਲੇ ਹਿੱਸੇ ਨੂੰ ਹੀ ਤਰਾਸ਼ ਤਰਾਸ਼ ਕੇ ਬਣਾਈਆਂ ਹੋਈਆਂ ਹਨ। ਅਤੇ ਬਾਹਰੋਂ ਦੀ ਜਿਹੜੀ ਕੂਲ੍ਹ ਲੰਘਦੀ ਹੈ ਉਹ ਪਹਾੜ ਦੇ ਪਿਛਲੇ ਹਿੱਸੇ ਵਿਚੋਂ ਇਸ ਤਰ੍ਹਾਂ ਆਉਂਦੀ ਹੈ ਕਿ ਉਸ ਦਾ ਕੁਝ ਪਾਣੀ ਚੱਟਾਨ ਦੇ ਉਤਲੇ ਹਿੱਸੇ ਤੋਂ ਸਿੰਮ ਕੇ ਤ੍ਰਿਪ ਤ੍ਰਿਪ ਮੂਰਤੀਆਂ ਦੇ ਪਿੰਡੇ ਉਤੇ ਪੈਂਦਾ ਰਹਿੰਦਾ ਹੈ। ਮੂਰਤੀਆਂ ਨਿੱਤ ਧੋਤੀਆਂ ਹੁੰਦੀਆਂ ਹਨ—ਸਿਰਫ਼ ਲਗਾਤਾਰ ਪੈਂਦੇ ਪਾਣੀ ਨਾਲ ਇਕ ਸਲ੍ਹਾਬ ਦੀ ਤਿਲਕਣੀ ਜਹੀ ਤਹਿ ਉਨ੍ਹਾਂ ਉਤੇ ਜੰਮ ਜਾਂਦੀ ਹੈ ਜਿਹਨੂੰ ਰੋਜ਼ ਇਕ ਮੋਟੇ ਕਪੜੇ ਨਾਲ ਮਲ ਕੇ ਲਾਹਣਾ ਹੁੰਦਾ ਹੈ। ਤੇ ਜਾਪਦਾ ਹੈ—ਭਿੱਖਿਆ ਦਾ ਲਫ਼ਜ਼ ਵੀ ਉਸ ਤ੍ਰਿਪ ਤ੍ਰਿਪ ਵਗਦੇ ਪਾਣੀ ਵਾਂਗ ਦਿਹੁੰ ਰਾਤ ਮੇਰੇ ਪਿੰਡੇ ਉਤੇ ਪੈਂਦਾ ਰਹਿੰਦਾ ਹੈ। ਮੈਂ ਕਿਸੇ ਵੀ ਖ਼ਿਆਲ ਦੇ ਮੋਟੇ ਕਪੜੇ ਨਾਲ ਮਲ ਕੇ ਉਸ ਨੂੰ ਲਾਹਵਾਂ, ਉਹ ਤਾਂ ਵੀ ਇਕ ਤਿਲ੍ਹਕਣੀ ਜਿਹੀ ਤਹਿ ਵਾਂਗ ਮੇਰੇ ਉਤੇ ਜੰਮਿਆ ਰਹਿੰਦਾ ਹੈ। ਰੋਜ਼ ਜੰਮ ਜਾਂਦਾ ਹੈ...

ਮਹੰਤ ਕਿਰਪਾ ਸਾਗਰ ਜੀ ਨਾਲ ਮੈਨੂੰ ਜ਼ਾਤੀ ਤੌਰ ਉਤੇ ਕੋਈ ਸ਼ਿਕਵਾ ਨਹੀਂ—ਉਨ੍ਹਾਂ ਨੇ ਆਪਣੇ ਲਈ ਆਏ ਚੜ੍ਹਾਵੇ ਵਿਚੋਂ ਹਿੱਸਾ ਕੱਢ ਕੇ ਮੈਨੂੰ ਪਾਲਿਆ ਹੈ,

ਪੜ੍ਹਾਇਆ ਹੈ—ਸਿਰਫ਼ ਸ਼ਿਕਵਾ ਹੈ ਤਾਂ ਉਨ੍ਹਾਂ ਦੇ ਸਾਗਰ ਹੋਣ ਨਾਲ, ਤੇ ਆਪਣੇ ਪਾਤਰ ਹੋਣ ਨਾਲ...

ਸ਼ਿਕਵਾ ਵੀ ਨਹੀਂ, ਨਫ਼ਰਤ ਹੈ...ਤੇ ਇਹੀ ਨਫ਼ਰਤ ਉਸ ਮਾਂ ਨਾਂ ਦੀ ਔਰਤ ਨਾਲ ਹੈ ਜਿਸ ਨੇ ਇਸ ਪਾਤਰ ਨੂੰ ਹੋਂਦ ਦਿਤੀ ਹੈ। ਇਹ ਨਫ਼ਰਤ ਇਸ ਹੱਦ ਤੱਕ ਹੈ—ਉਹ ਜਦੋਂ ਮੰਦਰ ਦੇ ਦਰਸ਼ਨ ਲਈ ਆਉਂਦੀ ਹੈ, ਮੈਂ ਕਿਸੇ ਹੀਲੇ ਮੰਦਰ ਵਿਚੋਂ ਬਾਹਰ ਚਲਾ ਜਾਂਦਾ ਹਾਂ। ਕਦੇ ਉਹ ਮੇਰੀ ਕੋਠੜੀ ਦੀਆਂ ਦਹਿਲੀਜ਼ਾਂ ਰੋਕ ਲਵੇ, ਤੇ ਪੱਲੇ ਦੀ ਕੰਨੀ ਵਿਚ ਬੱਝੀਆਂ ਹੋਈਆਂ ਅਖ਼ਰੋਟਾਂ ਦੀਆਂ ਗਿਰੀਆਂ ਜ਼ੋਰੀ ਮੇਰੇ ਮੂੰਹ ਵਿਚ ਪਾ ਦੇਵੇ, ਤਾਂ ਉਹਦੀ ਪਿੱਠ ਵਲਾਂਦਿਆਂ ਹੀ ਮੈਂ ਮੂੰਹ ਵਿਚੋਂ ਉਹ ਗਿਰੀਆਂ ਥੁੱਕ ਦੇਂਦਾ ਹਾਂ...

ਬਾਪ ਨਾਂ ਦੇ ਮਰਦ ਨੂੰ ਜਦੋਂ ਵੇਖਦਾ ਹਾਂ—ਉਹ ਆਪਣੀ ਵੰਸ਼ ਦੀ ਰਾਖੀ ਬੈਠਾ ਹੋਇਆ ਇਕ ਪ੍ਰੇਤ ਜਿਹਾ ਜਾਪਦਾ ਹੈ...

ਕਿਰਪਾ ਸਾਗਰ ਜੀ ਦੀਆਂ ਗੱਲ੍ਹਾਂ ਮੈਨੂੰ ਦੋ ਲਾਲ ਪੱਕੇ ਹੋਏ ਫੋੜਿਆਂ ਵਾਂਗ ਲਗਦੀਆਂ ਹਨ, ਜਿਨ੍ਹਾਂ ਉਤੇ ਇਕ ਦਮ ਪੁਲਟਸ ਬੰਨ੍ਹਣ ਦਾ ਖ਼ਿਆਲ ਆਉਂਦਾ ਹੈ...

ਮਾਂ—ਪੋਲੇ ਜਿਹੇ ਪੈਰੀਂ ਤੁਰਦੀ ਜਦੋਂ ਇਕ ਦਮ ਸਾਹਮਣੇ ਆ ਪੈਂਦੀ ਹੈ—ਉਹ ਪੰਜਿਆਂ ਦੇ ਬਲ ਤੁਰਦੀ ਬਿਲਕੁਲ ਇਕ ਬਿੱਲੀ ਜਾਪਦੀ ਹੈ, ਜੋ ਹੁਣੇ ਇਕ ਚੂਹੇ ਦੀ ਗਰਦਨ ਦਬੋਚ ਲਵੇਗੀ...

ਬਾਪ—ਮਾੜਕੂ ਜਿਹਾ ਤੇ ਸਿਰ ਨੂੰ ਮੋਢਿਆਂ ਦੇ ਭਾਰ ਉਤੇ ਸੁੱਟ ਕੇ ਤੁਰਦਾ ਮੈਨੂੰ ਖੇਤਾਂ ਵਿਚ ਗੱਡੇ ਹੋਏ ਡਰਨੇ ਵਾਂਗ ਲਗਦਾ ਹੈ...ਤੇ ਮੈਂ ਚਿੜੀ ਜਨੌਰ ਵਾਂਗੂ ਉਹਦੇ ਕੋਲੋਂ ਡਰ ਜਾਂਦਾ ਹਾਂ...

ਇਕ ਸਧਾਰਨ ਅੱਖ ਨਾਲ ਸ਼ਾਇਦ ਇਹ ਸਭ ਕੁਝ ਨਹੀਂ ਦਿਸ ਸਕਦਾ, ਪਰ ਮੈਨੂੰ ਪਤਾ ਹੈ—ਮੇਰੀਆਂ ਅੱਖਾਂ ਵਿਚ ਨਫ਼ਰਤ ਦੀਆਂ ਲਾਲ ਡੋਰੀਆਂ ਪਈਆਂ ਹੋਈਆਂ ਹਨ...

ਗੋਬਿੰਦ ਸਾਧ ਜਦੋਂ ਬੂਟੀ ਰਗੜ ਕੇ ਪੀਂਦਾ ਹੈ, ਉਹਦੀਆਂ ਅੱਖਾਂ ਵਿਚ ਵੀ ਲਾਲ ਡੋਰੀਆਂ ਪੈ ਜਾਂਦੀਆਂ ਹਨ। ਤੇ ਉਹ ਲਾਲ ਡੋਰੀਆਂ ਵਾਲੀਆਂ ਅੱਖਾਂ ਨਾਲ ਜਦੋਂ ਮੈਨੂੰ ਵੇਖਦਾ ਹੈ—ਮੈਂ ਉਹਨੂੰ ਵੀਹਾਂ ਵਰ੍ਹਿਆਂ ਦਾ ਇਕ ਜਵਾਨ ਆਦਮੀ ਨਹੀਂ, ਜਵਾਨ ਔਰਤ ਨਜ਼ਰ ਆਉਂਦਾ ਹਾਂ...

ਤਿੰਨ ਚਾਰ ਸਾਲ ਹੋਏ ਹਨ, ਗੋਬਿੰਦ ਸਾਧ ਨੇ ਇਕ ਦਿਨ ਆਪਣੀਆਂ ਤੋਰੀ ਵਾਂਗ ਲਮਕਦੀਆਂ ਲੱਤਾਂ ਉਤੇ ਬਦਾਮ ਰੋਗਨ ਦੀ ਮਾਲਸ਼ ਕਰਦਿਆਂ ਜ਼ੋਰੀ ਮੇਰੀ ਬਾਂਹ ਫੜ ਲਈ ਸੀ ਤੇ ਮੇਰੀ ਪਿੱਠ ਉਤੇ ਤੇ ਮੇਰੀਆਂ ਲੱਤਾਂ ਉਤੇ ਉਹ ਬਦਾਮ ਰੋਗਨ ਮਲਣ ਲਗ ਪਿਆ ਸੀ। ਮੈਨੂੰ ਬਿੱਲੀਆਂ ਕੁੱਤੇ ਜਾਂ ਕੋਈ ਵੀ ਜਾਨਵਰ ਚੰਗਾ ਨਹੀਂ ਲਗਦਾ, ਉਹਦੇ ਲੰਬੇ ਲੰਬੇ ਹੱਥ ਮੈਨੂੰ ਕੁੱਤੇ ਦੇ ਪੌਂਚਿਆਂ ਵਾਂਗ ਲਗੇ ਸਨ, ਤੇ ਮੈਂ ਜਦੋਂ ਛੁਟਕਣ ਲਈ ਜ਼ੋਰ ਲਾਇਆ ਸੀ, ਤਾਂ ਉਹਨੇ ਪਿੰਡੇ ਦੇ ਸਾਰੇ ਜ਼ੋਰ ਨਾਲ ਮੈਨੂੰ ਇਕ ਚੌੜੇ ਪੱਥਰ ਉਤੇ ਢਾਹ ਕੇ ਛੇਤੀ ਨਾਲ ਆਪਣੀ ਲੰਗੋਟੀ ਖੋਲ੍ਹ ਦਿਤੀ ਸੀ। ਮੈਂ ਬੜੇ ਜ਼ੋਰ

ਨਾਲ ਅੜਾਇਆ ਸਾਂ—ਵਾਕਿਆ ਹੀ ਬੜੇ ਜ਼ੋਰ ਨਾਲ—ਕਿ ਮਹੰਤ ਕਿਰਪਾ ਸਾਗਰ ਜੀ ਉਹ ਵਾਜ ਸੁਣ ਕੇ ਉਥੇ ਪਹੁੰਚ ਗਏ ਸਨ। ਉਨ੍ਹਾਂ ਨੇ—ਪਰ੍ਹਾਂ ਕੋਲ ਹੀ ਪਏ ਹੋਏ ਬੂਟੀ ਰਗੜਨ ਵਾਲੇ ਡੰਡੇ ਨਾਲ—ਗੋਬਿੰਦ ਸਾਧ ਨੂੰ ਇਸ ਤਰ੍ਹਾਂ ਕੁੱਟ ਕੱਢਿਆ ਸੀ—ਜਿਵੇਂ ਉਹ ਗੋਬਿੰਦ ਸਾਧ ਨੂੰ ਵੀ ਬੂਟੀ ਵਾਂਗ ਹੀ ਰਗੜ ਦੇਣਗੇ। ਉਸ ਦਿਨ ਤੋਂ ਬਾਅਦ ਗੋਬਿੰਦ ਸਾਧ ਨੇ ਮੈਨੂੰ ਕਦੇ ਕੁਝ ਨਹੀਂ ਆਖਿਆ, ਸਗੋਂ ਮੈਂ ਦੁਪਹਿਰੀਂ ਜਿਹੜੇ ਰੁੱਖ ਹੇਠਾਂ ਬੈਠ ਕੇ ਪੜ੍ਹਦਾ ਹੋਵਾਂ, ਉਹ ਵਲਾ ਪਾ ਕੇ ਦੂਰ ਜਾ ਬਹਿੰਦਾ ਹੈ। ਪਰ ਇਹ ਮੈਂ ਅਜੇ ਵੀ ਵੇਖ ਸਕਦਾ ਹਾਂ—ਉਹ ਜਿਸ ਦਿਨ ਬੂਟੀ ਰਗੜ ਕੇ ਪੀ ਲਵੇ, ਤੇ ਉਹਦੀਆਂ ਅੱਖਾਂ ਵਿਚ ਲਾਲ ਡੋਰੀਆਂ ਪੈ ਜਾਣ, ਉਹ ਅੱਖਾਂ ਦੀਆਂ ਕੋਰਾਂ ਵਿਚੋਂ ਮੈਨੂੰ ਲੰਘਦੇ ਆਉਂਦੇ ਨੂੰ ਇੰਜ ਵੇਖਦਾ ਹੈ—ਜਿਵੇਂ ਮੈਂ ਉਸ ਨੂੰ ਵੀਹਾਂ ਵਰ੍ਹਿਆਂ ਦੀ ਇਕ ਜਵਾਨ ਔਰਤ ਦਿਸਦਾ ਹੋਵਾਂ...

ਪਰ ਉਹਦੇ ਨਾਲ ਮੈਨੂੰ ਨਫ਼ਰਤ ਨਹੀਂ। ਉਹ ਖੁਰਕ ਦੇ ਮਾਰੇ ਹੋਏ ਕੁੱਤੇ ਵਾਂਗ ਜਾਪਦਾ ਹੈ। ਕੁੱਤੇ ਕੋਲੋਂ ਕੋਈ ਪਾਸਾ ਵਲਾ ਕੇ ਲੰਘ ਸਕਦਾ ਹੈ, ਤੇ ਉਹਨੂੰ ਇਕ ਕਰੀਚ ਜਹੀ ਆ ਸਕਦੀ ਹੈ, ਪਰ ਉਹਦੇ ਲਹੂ ਵਿਚ ਨਫ਼ਰਤ ਨਹੀਂ ਖੌਲਦੀ...

ਇਸੇ ਤਰ੍ਹਾਂ ਸਾਈਂ ਮੰਗਤ ਰਾਮ ਇਕ ਖੱਸੀ ਬੈਲ ਵਾਂਗ ਲਗਦਾ ਹੈ, ਜਿਹਦੇ ਕੋਲੋਂ ਕਿਸੇ ਗਊ ਨੂੰ ਕੋਈ ਖ਼ਤਰਾ ਨਹੀਂ। ਇਸ ਲਈ ਉਹਦੇ ਨਾਲ ਵੀ ਉੱਕਾ ਕੋਈ ਨਫ਼ਰਤ ਨਹੀਂ ਆਉਂਦੀ...

ਨਫ਼ਰਤ ਦੇ ਪਾਤਰ ਸਿਰਫ਼ ਉਹ ਹਨ, ਜਿੰਨ੍ਹਾਂ ਨੇ ਆਪਣੀਆਂ ਝੋਲੀਆਂ ਵਿਚ ਦਾਨ ਪੁੰਨ ਭਰਿਆ ਹੋਇਆ ਹੈ—ਤੇ ਜਾਂ ਭਿੱਖਿਆ ਪਾਤਰ—ਮੈਂ ਆਪ...

---

ਨਫ਼ਰਤ...ਨਫ਼ਰਤ...ਨਫ਼ਰਤ...ਚਿੜੀਆਂ ਦਾ ਇਕ ਝੁੰਡ ਹੁਣੇ ਚਿਉਂਕਦਾ ਲੰਘਿਆ ਹੈ। ਸ਼ਾਇਦ ਪਰਲੀ ਕੰਧ ਕੋਲ ਸਾਈਂ ਮੰਗਤ ਰਾਮ ਨੇ ਕੋਈ ਦਾਲ ਚੌਲ ਸੁੱਕਣੇ ਪਾਏ ਹੋਏ ਸਨ, ਚਿੜੀਆਂ ਨੇ ਉਹਨੂੰ ਚੋਗਾ ਸਮਝ ਲਿਆ ਸੀ, ਤੇ ਸਾਈਂ ਨੇ ਜਾਂ ਗੋਬਿੰਦ ਸਾਧ ਨੇ ਆਪਣਾ ਘੁੰਗਰੂਆਂ ਵਾਲਾ ਡੰਡਾ ਖੜਕਾ ਦਿਤਾ ਸੀ...ਕੁਝ ਵਾਜ ਜਹੀ ਆਈ ਸੀ, ਤੇ ਫੇਰ ਚਿੜੀਆਂ ਦਾ ਝੁੰਡ ਮੇਰੇ ਉਤੋਂ ਦੀ ਚਿਉਂਕਦਾ ਲੰਘ ਗਿਆ। ਸਾਰੀਆਂ ਚਿੜੀਆਂ ਜਿਵੇਂ ਚਿਚਲਾ ਰਹੀਆਂ ਸਨ—ਨਫ਼ਰਤ...ਨਫ਼ਰਤ...ਨਫ਼ਰਤ...

ਇਹ ਲਫ਼ਜ਼ ਸ਼ਾਇਦ ਬਹੁਤ ਵਡਾ ਹੈ—ਚਿੜੀਆਂ ਦੀ ਚੁੰਝ ਵਿਚ ਪੂਰਾ ਨਹੀਂ ਸੀ ਆ ਰਿਹਾ, ਪਰ ਉਹ ਇਸੇ ਲਫ਼ਜ਼ ਨੂੰ ਬਾਰ ਬਾਰ ਦੁਹਰਾ ਰਹੀਆਂ ਸਨ—ਜਿੰਨਾ ਕੁ ਉਨ੍ਹਾਂ ਦੀ ਚੁੰਝ ਵਿਚ ਫੜਿਆ ਜਾ ਰਿਹਾ ਸੀ...

ਡੇਰੇ ਵਿਚ ਪਰਸੋਂ ਤੋਂ ਮੂਸਲ ਨਾਥ ਦਾ ਡੰਡਾ ਫੇਰ ਖੜਕ ਰਿਹਾ ਹੈ। ਉਹ ਵਰ੍ਹੇ ਵਿਚ ਇਕ ਅੱਧ ਫੇਰਾ ਜ਼ਰੂਰ ਪਾਂਦਾ ਹੈ। ਤੇ ਫੇਰ ਉਨ੍ਹਾਂ ਦਿਨਾਂ ਵਿਚ ਰੋਜ਼ ਭੰਗ ਦਾ ਦੌਰ ਚਲਦਾ ਹੈ। ਬਹੁਤ ਛੋਟਾ ਹੁੰਦਾ ਸਾਂ, ਜਦੋਂ ਉਹ ਮੈਨੂੰ ਝੋਲੀ ਵਿਚ ਬਿਠਾ ਕੇ—ਨਹੀਂ ਬਿਠਾ ਕੇ ਨਹੀਂ, ਝੋਲੀ ਵਿਚ ਦਬੋਚ ਕੇ—ਆਖਦਾ ਹੁੰਦਾ ਸੀ : "ਤੈਨੂੰ ਨਾਥ

ਜੋਗੀਆਂ ਦੇ ਨਾਂ ਆਉਂਦੇ ਨੇ ? ਜੇ ਤੂੰ ਬਿਨਾਂ ਭੁੱਲਿਆਂ ਸਾਰੇ ਨਾਂ ਸੁਣਾ ਦੇਵੇਂ ਤਾਂ ਮੈਂ ਤੈਨੂੰ ਇਲਾਚੀ ਤੇ ਮਿਸ਼ਰੀ ਦਿਆਂਗਾ..." ਇਲਾਚੀ ਤੇ ਮਿਸ਼ਰੀ ਵਾਸਤੇ ਨਹੀਂ, ਪਰ ਉਹਦੀ ਝੋਲੀ ਵਿਚੋਂ ਛੁੱਟਣ ਵਾਸਤੇ ਮੈਂ ਛੇਤੀ ਨਾਲ ਨਵਾਂ ਯੋਗੀਆਂ ਦੇ ਨਾਂ ਦੁਹਰਾ ਦੇਂਦਾ ਸਾਂ—ਆਦ ਨਾਥ, ਮਛੇਂਦ੍ਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸੱਤਯ ਨਾਥ, ਅਚੰਭ ਨਾਥ, ਚੌਰੰਗੀ ਨਾਥ। ਉਹ ਝੋਲੇ ਵਿਚੋਂ ਇਲਾਚੀ ਮਿਸ਼ਰੀ ਕਢਣ ਲਗਦਾ ਸੀ, ਤਾਂ ਮੈਂ ਉਹਦੀ ਬਾਂਹ ਵਿਚੋਂ ਛੁਟਕ ਕੇ ਪਰ੍ਹਾਂ ਜਾ ਖਲੋਂਦਾ ਸਾਂ, ਤੇ ਉਚੀ ਸਾਰੀ ਆਖਦਾ ਸਾਂ—ਤੇ ਤੇਰਾ ਨਾਂ ਮੂਸਲ ਨਾਥ। ਮੈਨੂੰ ਪਤਾ ਸੀ ਉਹਦਾ ਨਾਂ ਸ਼ੀਲ ਬਾਬਾ ਹੈ, ਪਰ ਉਹਦੇ ਹਰ ਵੇਲੇ ਫੜੇ ਡੰਡੇ ਤੋਂ ਮੈਂ ਉਹਦਾ ਨਾਂ ਧਰ ਦੇਂਦਾ ਸਾਂ—ਮੂਸਲ ਨਾਥ। "ਹਤ ਤੇਰੀ" ਆਖਦਾ ਉਹ ਇਲਾਚੀ ਤੇ ਮਿਸ਼ਰੀ ਨੂੰ ਫੇਰ ਮੁੱਠ ਵਿਚ ਘੁੱਟ ਲੈਂਦਾ ਸੀ, ਤੇ ਫੇਰ ਆਪਣੀ ਬਾਂਹ ਵਿਚ ਦਬੋਚਣ ਲਈ ਅਗਾਂਹ ਉਲਰਦਾ ਸੀ। ਏਨੇ ਵਿਚ ਮੈਂ ਦੌੜ ਜਾਂਦਾ ਸਾਂ...

ਅਜ ਪਤਾ ਨਹੀਂ ਕਿਉਂ, ਇੰਜ ਜਾਪ ਰਿਹਾ ਹੈ, ਜੇ ਉਹ ਮੈਨੂੰ ਇਕ ਵਾਰੀ ਫੇਰ ਝੋਲੀ ਵਿਚ ਦਬੋਚ ਕੇ ਯੋਗੀਆਂ ਦੇ ਨਾਂ ਪੁੱਛੇ, ਤਾਂ ਸਾਰੇ ਨਾਂ ਦੱਸਣ ਤੋਂ ਪਿਛੋਂ ਮੈਂ ਸਿਰਫ਼ ਇਹੀ ਆਖਾਂ—ਤੇਰਾ ਨਾਂ ਮੈਨੂੰ ਪਤਾ ਨਹੀਂ, ਪਰ ਮੇਰਾ ਨਾਂ ਹੈ : ਭਿੱਖਿਆ ਨਾਥ। ਆਪਣੇ ਆਪ ਨਾਲ ਇਸ ਤੋਂ ਵਡਾ ਮਜ਼ਾਕ ਮੈਂ ਹੋਰ ਕੀ ਕਰ ਸਕਦਾ ਹਾਂ...

ਸਿਧ ਮਕਰ ਧ੍ਵਜ ਬਣਾਨ ਦਾ ਨੁਸਖਾ ਸਿਰਫ਼ ਸ਼ੀਲ ਬਾਬਾ ਨੂੰ ਆਉਂਦਾ ਹੈ, ਪਿਛਲੇ ਵਰ੍ਹੇ ਉਹਨੇ ਮਹੰਤ ਜੀ ਨੂੰ ਬਣਾ ਕੇ ਦਿਤਾ ਸੀ, ਸਾਰਾ ਸਿਆਲ ਉਨ੍ਹਾਂ ਨੂੰ ਜੋੜਾਂ ਦੀ ਪੀੜ ਨਹੀਂ ਹੋਈ। ਇਸ ਵਰ੍ਹੇ ਉਹ ਫੇਰ ਬਣਾ ਰਿਹਾ ਹੈ। ਤੇ ਇਸ ਵਰ੍ਹੇ ਉਸ ਨੇ ਮਹੰਤ ਜੀ ਦੇ ਕਹਿਣ ਤੇ ਮੈਨੂੰ ਉਹਦਾ ਨੁਸਖ਼ਾ ਲਿਖਾ ਦਿਤਾ ਹੈ—ਸੋਨਾ ਅੱਠ ਤੋਲੇ, ਪਾਰਾ ਇਕ ਸੇਰ, ਆਉਲੇਸਾਰ ਗੰਧਕ ਦੋ ਸੇਰ, ਇਨ੍ਹਾ ਤਿੰਨ ਚੀਜ਼ਾਂ ਨੂੰ ਪਹਿਲਾਂ ਲਾਲ ਕਪਾਹ ਦੇ ਫੁੱਲਾਂ ਦੇ ਰਸ ਵਿਚ, ਫੇਰ ਘੀ ਕੁਆਰ ਦੇ ਰਸ ਵਿਚ ਘੋਟ ਕੇ, ਆਤਸ਼ੀ ਸ਼ੀਸ਼ੇ ਵਿਚ ਪਾ ਕੇ, ਮੂੰਹ ਉਤੇ ਖੜੀਆ ਮਿੱਟੀ ਲਾ ਕੇ, ਤੇ ਗਾਚਣੀ ਨਾਲ ਪੋਚੇ ਕੱਪੜੇ ਦੀਆਂ ਸੱਤ ਤਹਿਆਂ ਬੋਤਲ ਤੇ ਲਪੇਟ ਕੇ ਸੁਕਾ ਲੈਣੀਆਂ। ਇਸ ਸ਼ੀਸ਼ੀ ਨੂੰ ਇਕ ਹਾਂਡੀ ਵਿਚ ਸਿੱਧਾ ਰਖਣਾ, ਅਤੇ ਉਸ ਦੇ ਚਾਰੇ ਪਾਸੇ ਬਾਲੂ ਰੇਤਾ ਭਰ ਦੇਣਾ। ਬੱਤੀ ਪਹਿਰ ਅੱਗ ਦੀ ਇਕ ਰਸ ਆਂਚ ਦੇਣੀ। ਫੇਰ ਬੋਤਲ ਦੇ ਮੂੰਹ ਵਲ ਉਡ ਕੇ ਲਾਲ ਪਦਾਰਥ ਜੰਮ ਜਾਵੇਗਾ—ਉਹੀ ਮਕਰ ਧ੍ਵਜ ਹੋਵੇਗਾ...

ਤੇ ਸ਼ੀਲ ਬਾਬਾ ਨੇ ਇਹ ਨੁਸਖ਼ਾ ਲਿਖਾਂਦਿਆਂ ਮੇਰੇ ਇਕ ਕੰਨ ਨੂੰ ਮਰੋੜ ਕੇ ਆਖਿਆ ਸੀ—ਅਨਾੜੀ ਹਕੀਮ ਵਾਂਗੂੰ ਕੁਝ ਕੱਚਾ ਪੱਕਾ ਕਰ ਕੇ ਨਾ ਕਿਸੇ ਨੂੰ ਖੁਆ ਦੇਈਂ। ਪਾਰਾ ਕੱਚਾ ਰਹਿ ਗਿਆ, ਤਾਂ ਖਾਣ ਵਾਲੇ ਦੀਆਂ ਹੱਡੀਆਂ ਗਲ ਜਾਣਗੀਆਂ...

ਮੂੰਹ ਰੋਕ ਲਿਆ ਸੀ, ਨਹੀਂ ਤਾਂ ਮੂੰਹੋਂ ਨਿਕਲਣ ਲਗਾ ਸੀ—ਮੂਸਲ ਬਾਬਾ ! ਭਿੱਖਿਆ ਵੀ ਕੱਚੇ ਪਾਰੇ ਵਾਂਗੂੰ ਹੁੰਦੀ ਹੈ, ਖਾਣ ਵਾਲੇ ਦੀਆਂ ਹੱਡੀਆਂ ਗਲ ਜਾਂਦੀਆਂ ਹਨ...

ਪਾਰੇ ਨੂੰ ਸ਼ਿਵਧਾਤੂ ਆਖਦੇ ਹਨ, ਭਿੱਖਿਆ ਨੂੰ ਪਤਾ ਨਹੀਂ ਕੀ ਆਖਦੇ ਹਨ... ਭਿੱਖਿਆ ਨੂੰ ਮਾਂ ਧਾਤੂ ਆਖਣਾ ਚਾਹੁੰਦਾ ਹਾਂ...

ਉਹ ਮੇਰੀ ਮਾਂ ਅਜ ਵੀ ਆਈ ਸੀ। ਦਬੇ ਪੈਰੀਂ ਤੁਰਦੀ ਮੇਰੀ ਕੋਠੜੀ ਤਕ ਆ ਗਈ ਸੀ। ਉਹ ਜਦੋਂ ਦੁਬਕ ਕੇ ਆਉਂਦੀ ਹੈ, ਮੈਨੂੰ ਹਮੇਸ਼ਾਂ ਇਕ ਬਿੱਲੀ ਦਾ ਖ਼ਿਆਲ ਆਉਂਦਾ ਹੈ। ਕਲ੍ਹ ਸਾਰਾ ਦਿਨ ਇਹੀ ਖ਼ਿਆਲ ਆਉਂਦਾ ਰਿਹਾ ਸੀ—ਸਾਰਾ ਦਿਨ ਸਾਡੇ ਡੇਰੇ ਵਿਚ ਇਕ ਬਿੱਲੀ ਨੂੰ ਫੜਣ ਲਈ ਭੱਜ ਦੌੜ ਮਚੀ ਰਹੀ ਸੀ। ਇਕ ਕੋਠੜੀ ਵਿਚ ਦੁੱਧ ਦੀ ਕਟੋਰੀ ਇੰਜ ਦਹਿਲੀਜ਼ਾਂ ਕੋਲ ਰੱਖ ਦਿਤੀ ਗਈ ਸੀ, ਕਿ ਬਿੱਲੀ ਨੇ ਜਦੋਂ ਕਟੋਰੀ ਨੂੰ ਮੂੰਹ ਮਾਰਿਆ ਸੀ, ਬਾਹਰ ਤਾਕ ਦੇ ਪਿਛੇ ਖਲੋਤੇ ਹੋਏ ਸਾਈਂ ਮੰਗਤ ਰਾਮ ਨੇ ਬੂਹਾ ਭੀੜ ਦਿਤਾ ਸੀ। ਬਿੱਲੀ ਕੋਠੜੀ ਵਿਚ ਡਕੀ ਗਈ ਸੀ। ਪਰ ਜਦੋਂ ਦੂਜੀ ਕੋਠੜੀ ਵਿਚੋਂ ਵਿਚਲੇ ਸਾਂਝੇ ਬੂਹੇ ਨੂੰ ਖੋਲ੍ਹ ਕੇ, ਬਿੱਲੀ ਨੂੰ ਫੜਨ ਦਾ ਜਤਨ ਕੀਤਾ, ਤਾਂ ਉਹ ਉਛਲ ਕੇ ਬਾਰੀ ਦੇ ਤਾਕ ਨਾਲ ਇੰਜ ਵੱਜੀ, ਕਿ ਬਾਰੀ ਦੀ ਮਾੜਕੂ ਜਿਹੀ ਕੁੰਡੀ ਟੁੱਟ ਗਈ, ਤੇ ਬਿੱਲੀ ਉਸ ਬਾਰੀ ਵਿਚੋਂ ਬਾਹਰ ਨੂੰ ਛਾਲ ਮਾਰ ਗਈ। ਪਰ ਆਖ਼ਰ ਡੇਰੇ ਦੇ ਤਿੰਨ ਸਾਧ ਉਹਦੇ ਪਿਛੇ ਪਏ ਹੋਏ ਹਨ—ਤਰਕਾਲਾਂ ਤਕ ਉਨ੍ਹਾਂ ਨੇ ਬਿੱਲੀ ਨੂੰ ਫੜ ਲਿਆ—ਤੇ ਅਜ ਉਸ ਬਿੱਲੀ ਨੂੰ ਮਾਰ ਕੇ ਉਹਦੀ ਇਕ ਹੱਡੀ ਨੂੰ ਤ੍ਰਿਫਲੇ ਦੇ ਪਾਣੀ ਵਿਚ ਪੀਸਿਆ ਜਾ ਰਿਹਾ ਹੈ। ਗੋਬਿੰਦ ਸਾਧ ਨੂੰ ਪਿਛਲੇ ਕੁਝ ਦਿਨਾਂ ਤੋਂ ਇਕ ਫੋੜਾ ਹੋਇਆ ਹੈ। ਸ਼ੀਲ ਬਾਬਾ ਆਖਦੇ ਹਨ ਕਿ ਇਹ ਭਗੰਦਰ ਹੈ, ਤੇ ਇਹਦੇ ਉਤੇ ਲਾਣ ਲਈ ਬਿੱਲੀ ਦੀ ਹੱਡੀ ਦਾ ਲੇਪ ਤਿਆਰ ਕਰਨਾ ਹੈ...

ਕਲ੍ਹ ਸਾਰੀ ਰਾਤ ਮੈਂ ਸੁਪਨੇ ਵਿਚ ਇਕ ਬਿੱਲੀ ਫੜਦਾ ਰਿਹਾ ਸਾਂ—ਹਾਲਾਂ ਕਿ ਦਿਨੇ ਬਿੱਲੀ ਫੜਨ ਲਈ ਮੈਂ ਕਿਸੇ ਦਾ ਸਾਥ ਨਹੀਂ ਸੀ ਦਿੱਤਾ—ਪਰ ਸੁਪਨੇ ਵਿਚ ਮੈਂ ਉਚੇ ਨੀਵੇਂ ਪੱਥਰਾਂ ਉਤੋਂ ਲੰਘਦਾ ਇਕ ਬਿੱਲੀ ਦੇ ਪਿਛੇ ਪਿਛੇ ਦੌੜਦਾ ਰਿਹਾ। ਤੇ ਅਜੀਬ ਗੱਲ ਸੀ ਕਿ ਮੇਰੇ ਅਗੇ ਅਗੇ ਦੌੜਨ ਵਾਲੀ ਚੀਜ਼ ਕਦੇ ਇਕ ਦਮ ਬਿੱਲੀ ਬਣ ਜਾਂਦੀ ਸੀ, ਤੇ ਕਦੇ ਮੇਰੀ ਮਾਂ...

ਮੈਨੂੰ ਪਤਾ ਨਹੀਂ ਭਗੰਦਰ ਫੋੜਾ ਕੀ ਹੁੰਦਾ ਹੈ, ਉਹਦੇ ਵਿਚੋਂ ਕਿਵੇਂ ਪਾਕ ਵਗਦੀ ਹੈ, ਤੇ ਉਹਦੇ ਵਿਚੋਂ ਕਿਵੇਂ ਚੀਸਾਂ ਉਠਦੀਆਂ ਹਨ—ਪਰ ਮੇਰੀਆਂ ਹੱਡੀਆਂ ਵਿਚ ਇਕ ਦਰਦ ਹੈ, ਇਕ ਇਕ ਹੱਡੀ ਵਿਚ, ਇਕ ਇਕ ਜੋੜ ਵਿਚ, ਇਕ ਇਕ ਖ਼ਿਆਲ ਵਿਚ...

ਤੇ ਬੜਾ ਹੀ ਭਿਆਨਕ ਖਿਆਲ ਆਇਆ ਹੈ—ਮਨ ਦੇ ਇਸ ਫੋੜੇ ਉਤੇ ਲੇਪ ਕਰਨ ਲਈ ਜੇ ਮਾਂ ਦੀ ਕਿਸੇ ਪਸਲੀ ਨੂੰ ਪੀਹ ਕੇ...

ਮਨੂ ਨੇ ਇੱਕੀ ਨਰਕ ਮੰਨੇ ਹਨ, ਬ੍ਰਹਮ ਵੈਵਰਤ ਵਿਚ ਛਿਆਸੀ ਨਰਕ ਕੁੰਡ ਲਿਖੇ ਹੋਏ ਹਨ—ਤੇ ਮੇਰਾ ਯਕੀਨ ਹੈ ਉਨ੍ਹਾਂ ਵਿਚੋਂ ਇਕ ਨਰਕ ਕੁੰਡ ਜ਼ਰੂਰ ਮੇਰੇ ਮਨ ਦੀ ਹਾਲਤ ਵਰਗਾ ਹੁੰਦਾ ਹੋਵੇਗਾ...

---

ਗੋਬਿੰਦ ਸਾਧ ਨੂੰ ਸ਼ੀਲ ਬਾਬਾ ਦੀ ਦਵਾਈ ਨਾਲ ਸਚਮੁੱਚ ਆਰਾਮ ਆ ਗਿਆ

ਹੈ—ਅੱਜ ਉਹਦਾ ਘੁੰਗਰੂਆਂ ਵਾਲਾ ਡੰਡਾ ਫੇਰ ਉਹਦੇ ਪੱਥਰ ਦੇ ਦੌਰੇ ਵਿਚ ਛਣਕ ਰਿਹਾ ਹੈ। ਉਹ ਭੰਗ ਘੋਟੀ ਜਾ ਰਿਹਾ ਹੈ, ਤੇ ਉਹਦਾ ਗੁੰਗਾਪਣ ਵੀ ਘੁੰਗਰੂਆਂ ਵਾਲੇ ਡੰਡੇ ਵਾਂਗ ਛਣਕ ਰਿਹਾ ਹੈ, "ਦੇਹ ਰਗੜਾ...ਮਸਤ ਕਲੰਦਰ ਦੇਹ ਰਗੜਾ..." ਇਹ ਬੋਲ ਉਸ ਨੂੰ ਸਾਈਂ ਮੰਗਤ ਰਾਮ ਨੇ ਸਿਖਾਏ ਸਨ, ਜੋ ਉਹਦੇ ਗਲੇ ਵਿਚੋਂ ਛਣ ਕੇ ਬਣ ਜਾਂਦੇ ਹਨ "ਗੇ ਗੇ ਗੇ।"

ਪਤਾ ਨਹੀਂ ਇਹ ਘੁਟਦੀ ਭੰਗ ਦੀ ਠੰਢੀ ਜਿਹੀ ਹਵਾੜ੍ਹ ਹੈ ਕਿ ਕੁਝ ਹੋਰ—ਅਚਾਨਕ ਮੈਨੂੰ ਪਾਲਾ ਜਿਹਾ ਲਗਣ ਲਗ ਪਿਆ ਹੈ। ਪਰ ਇਹ ਕਈ ਵਾਰ ਲਗਦਾ ਹੈ, ਬੈਠਿਆਂ ਬੈਠਿਆਂ ਲਗਣ ਲਗ ਪੈਂਦਾ ਹੈ—ਕਈ ਵਾਰ ਧੁੱਪੇ ਬੈਠਿਆਂ ਵੀ, ਤੇ ਰਜਾਈ ਵਿਚ ਸੁੱਤਿਆਂ ਵੀ...

ਬਹੁਤ ਛੋਟਾ ਸਾਂ, ਸਕੂਲ ਪੜ੍ਹਨ ਲਈ ਜਾਂਦਾ, ਤਾਂ ਇਕ ਦਿਨ ਮੇਰਾ ਜਮਾਤੀ ਰੁਲੀਆ ਸਕੂਲ ਤੋਂ ਮੁੜਦੀ ਵਾਰ ਮੈਨੂੰ ਆਪਣੇ ਘਰ ਲੈ ਗਿਆ ਸ਼ੀ—ਆਦਰ ਦੀ ਚੀਜ਼ ਸਾਂ, ਇਸ ਲਈ ਰੁਲੀਏ ਦੀ ਮਾਂ ਨੇ ਮੇਰੇ ਬੈਠਨ ਲਈ ਮੂੜ੍ਹਾ ਡਾਹ ਕੇ, ਮੂੜ੍ਹੇ ਉਤੇ ਇਕ ਖੇਸੀ ਜਿਹੀ ਵਿਛਾ ਦਿਤੀ ਸੀ। ਤੇ ਮੈਂ ਸਾਰੇ ਘਰ ਤੋਂ ਇਕ ਵੱਖਰੀ ਜਿਹੀ ਚੀਜ਼ ਵਾਂਗ ਉਸ ਮੂੜ੍ਹੇ ਉਤੇ ਬਹਿ ਗਿਆ ਸਾਂ।

ਰੁਲੀਏ ਲਈ ਉਹਨੇ ਮੂੜ੍ਹਾ ਨਹੀਂ ਸੀ ਡਾਹਿਆ, ਸਗੋਂ ਉਹਨੇ ਝਿੜਕ ਕੇ ਉਹਦੀ ਬਾਂਹ ਆਪਣੇ ਵਲ ਖਿੱਚੀ ਸੀ—ਇਹ ਮੂੰਹ ਉਤੇ ਤੂੰ ਸ਼ਾਹੀਆਂ ਕਿਥੋਂ ਲਾ ਲਿਆਉਨਾ ਏਂ? ਤੇ ਸਿਰ ਦੇ ਦੁਪੱਟੇ ਦੀ ਕੰਨੀ ਨਾਲ ਉਹਨੇ ਰੁਲੀਏ ਦਾ ਮੂੰਹ ਰਗੜ ਕੇ ਪੂੰਝ ਦਿਤਾ ਸੀ। ਸੁੱਕੀ ਕੰਨੀ ਨਾਲ ਸਿਆਹੀ ਨਹੀਂ ਸੀ ਲੱਥੀ, ਤਾਂ ਉਹਨੇ ਦੁਪੱਟੇ ਦੀ ਕੰਨੀ ਨਾਲ ਜ਼ਰਾ ਕੁ ਥੁੱਕ ਲਾ ਕੇ, ਕੰਨੀ ਨੂੰ ਫੇਰ ਰੁਲੀਏ ਦੇ ਮੂੰਹ ਉਤੇ ਰਗੜਿਆ ਸੀ।

ਰੁਲੀਆ ਉਹਦੇ ਕੋਲੋਂ ਬਾਂਹ ਛੁਡਾ ਕੇ, ਤੇ ਹੱਥ ਵਿਚ ਫੜੇ ਬਸਤੇ ਨੂੰ ਛੇਤੀ ਨਾਲ ਕਿਤੇ ਰੱਖ ਕੇ, ਮੇਰੇ ਨਾਲ ਆਉਣ ਲਈ ਕਾਹਲਾ ਸੀ, ਪਰ ਉਹਦੀ ਮਾਂ ਨੇ ਫੇਰ ਝਿੜਕ ਦਿਤਾ ਸੀ, "ਜਾਂਦਾ ਕਿੱਥੇ ਵੇਂ ਭੁੱਖਾ ਭਾਣਾ, ਬਹਿ ਜਾ ਸਿਧਾ ਹੋ ਕੇ, ਚੰਦਰੀ ਔਲਾਦ" ਤੇ ਫੇਰ ਉਸੇ ਸਾਹ ਵਿਚ ਕੁਝ ਮਿੱਠਾ ਜਿਹਾ ਘੋਲ ਕੇ ਆਖਣ ਲਗੀ—"ਕਿਸੇ ਨੂੰ ਘਰ ਲਿਆ ਕੇ ਭੁੱਖਿਆਂ ਤੋਰ ਦੇਈਦਾ ਏ? ਬਿਅਕਲਾ! ਮੈਂ ਹੁਣੇ ਤੱਤੀ ਰੋਟੀ ਲਾਹਨੀ ਆਂ, ਆਪ ਵੀ ਖਾਹ, ਤੇ ਆਪਣੇ ਯਾਰ ਨੂੰ ਵੀ ਖੁਆ—ਤੇ ਉਹਨੇ ਰੁਲੀਏ ਨੂੰ ਮੱਤ ਦੇਂਦਿਆਂ ਰੂਲੀਏ ਦਾ ਮੱਥਾ ਚੁੰਮ ਲਿਆ ਸੀ...

ਇਕ ਔਰਤ ਨਹੀਂ ਜਿਵੇਂ ਇਕ ਝਿੜਕ ਮੱਥਾ ਚੁੰਮਦੀ ਪਈ ਸੀ...

ਚੁਲ੍ਹੇ ਵਿਚ ਡਹਿੰਦੀਆਂ ਲੱਕੜਾਂ ਦਾ ਧੂੰਆਂ ਸਾਰੇ ਪਸਾਰ ਵਿਚ ਘੁੰਮਦਾ ਪਿਆ ਸੀ। ਰੁਲੀਏ ਨੇ ਜਦੋਂ ਆਪਣਾ ਬਸਤਾ ਵਗਾਹ ਮਾਰਿਆ ਸੀ, ਉਸ ਵਿਚੋਂ ਇਕ ਕਿਤਾਬ ਡਿਗ ਕੇ ਪਰ੍ਹਾਂ ਜਾ ਪਈ ਸੀ। ਰੁਲੀਏ ਦਾ ਛੋਟਾ ਭਰਾ ਪਲੰਘੀਰੀ ਉਤੇ ਸੁੱਤਾ ਅਚਾਨਕ ਰੋਣ ਲਗ ਪਿਆ ਸੀ, ਉਹਦੇ ਮੂੰਹ ਉਤੇ ਬੈਠੀਆਂ ਮੱਖੀਆਂ ਨੇ ਸ਼ਾਇਦ ਬਹੁਤ ਜ਼ੋਰ ਦੀ ਭਿਣ ਭਿਣ ਕੀਤੀ ਸੀ। ਰੁਲੀਏ ਦੀ ਮਾਂ ਨੇ ਜਿਵੇਂ ਇਕ ਹੱਥ ਨਾਲ

ਚੁੱਲ੍ਹੇ ਨੂੰ ਪੱਖੀ ਦਾ ਝੱਲ ਮਾਰਿਆ, ਹੱਥ ਨਾਲ ਰੁਲੀਏ ਦੇ ਬਸਤੇ ਵਿਚੋਂ ਡਿਗੀ ਹੋਈ ਕਿਤਾਬ ਨੂੰ ਚੁੱਕ ਕੇ ਸਿਰ ਨਾਲ ਛੁਹਾ ਕੇ ਮੁੜ ਬਸਤੇ ਵਿਚ ਰਖਿਆ, ਤੇ ਹੱਥ ਨਾਲ ਪਲੰਘੀਰੀ ਉਤੇ ਰੋਂਦੇ ਬਾਲ ਦੇ ਮੂੰਹ ਉਤੋਂ ਮੱਖੀਆਂ ਉਡਾਈਆਂ...ਜਾਪ ਰਿਹਾ ਸੀ ਜਿਵੇਂ ਸ਼ਿਵਾਂ ਦੇ ਤਿੰਨ ਨੇਤ੍ਰਾਂ ਵਾਂਗ ਰੁਲੀਏ ਦੀ ਮਾਂ ਦੇ ਤਿੰਨ ਹੱਥ ਸਨ...

ਬੜਾ ਮੈਲਾ ਘਸਮੈਲਾ ਜਿਹਾ ਘਰ ਸੀ—ਪਰ ਲੱਕੜਾਂ ਦੀ ਤਿੜ ਤਿੜ ਵਿਚੋਂ, ਮੱਖੀਆਂ ਦੀ ਭਿਣ ਭਿਣ ਵਿਚੋਂ, ਰੁਲੀਏ ਨੂੰ ਪੈਂਦੀਆਂ ਝਿੜਕਾਂ ਵਿਚੋਂ, ਤੇ ਰੁਲੀਏ ਦੇ ਮੂੰਹ ਨੂੰ ਪੂੰਝਦੀ ਉਹਦੀ ਮਾਂ ਦੀ ਥੁੱਕ ਵਿਚੋਂ, ਇਕ ਸੇਕ ਜਿਹਾ ਉਠ ਕੇ ਮੇਰੇ ਵਲ ਆਉਣ ਲਗ ਪਿਆ ਸੀ, ਇਕ ਨਿੱਘ ਜਿਹਾ...

ਮੈਂ ਮੁੜ ਕੇ ਕਦੀ ਰੁਲੀਏ ਦੇ ਘਰ ਨਹੀਂ ਗਿਆ—ਪਰ ਕਦੇ ਕਦੇ ਅਚਾਨਕ ਬੈਠਿਆਂ ਸੁੱਤਿਆਂ ਮੈਨੂੰ ਪਾਲਾ ਲਗਣ ਲਗ ਪੈਂਦਾ ਹੈ, ਤੇ ਪਤਾ ਨਹੀਂ ਕਿਉਂ ਮੈਨੂੰ ਬਚਪਨ ਦੀ ਉਹ ਗੱਲ ਚੇਤੇ ਆ ਜਾਂਦੀ ਹੈ...

---

ਕਲ੍ਹ ਸ਼ਿਵਰਾਤ੍ਰੀ ਸੀ। ਮਾਂ ਨੇ ਸ਼ਾਇਦ ਕੋਈ ਵਰਤ ਰਖਿਆ ਹੋਇਆ ਸੀ, ਪੂਜਾ ਲਈ ਮਹੰਤ ਕਿਰਪਾ ਸਾਗਰ ਜੀ ਨੂੰ ਬੁਲਾਇਆ। ਸੁਣਿਆ ਕਿ ਉਹਦੀ ਇਹ ਤਾਕੀਦ ਸੀ ਕਿ ਮੈਂ ਵੀ ਪੂਜਾ ਵੇਲੇ ਜ਼ਰੂਰ ਉਨ੍ਹਾਂ ਦੇ ਨਾਲ ਆਵਾਂ...

ਵੇਲਾ ਖੁੰਝਾਣ ਲਈ ਮੈਂ ਮੰਦਰ ਦੇ ਪਿਛਵਾੜੇ ਜੰਗਲ ਵਿਚ ਇਸ ਤਰ੍ਹਾਂ ਗੁਆਚ ਗਿਆ ਸਾਂ ਕਿ ਜੇ ਉਹ ਮੈਨੂੰ ਲਭਦੇ, ਤਾਂ ਪੂਜਾ ਦਾ ਵੇਲਾ ਗੁਜ਼ਰ ਜਾਂਦਾ...

ਪਤਾ ਲਗਾ ਕਿ ਉਹ ਪੂਜਾ ਦੇ ਵੇਲੇ ਰੋਈ ਜਾ ਰਿਹਾ ਸੀ...

ਅੱਜ ਸਾਈਂ ਮੰਗਤ ਰਾਮ ਨੇ ਉਹਦੀ ਜ਼ਬਾਨੀ ਇਹ ਗੱਲ ਦੱਸੀ ਹੈ—"ਇਸ ਮੁੰਡੇ ਦੀਆਂ ਨਾੜਾਂ ਵਿਚ ਲਹੂ ਦੀ ਥਾਵੇਂ ਠੰਢਾ ਪਾਣੀ ਭਰਿਆ ਹੋਇਆ ਹੈ"

ਸੁਣ ਕੇ ਹਾਸਾ ਜਿਹਾ ਆ ਗਿਆ ਹੈ। ਮੇਰਾ ਖ਼ਿਆਲ ਹੈ ਉਹਨੇ ਠੀਕ ਆਖਿਆ ਨੂੰ। ਪਦਮ ਪੁਰਾਣ ਵਿਚ ਇਕ ਕਥਾ ਆਉਂਦੀ ਹੈ ਕਿ ਮੰਕਣ ਰਿਖੀ ਜਦੋਂ ਤਪ ਕਰ ਰਿਹਾ ਸੀ। ਤਾਂ ਦੂਰ ਨੇੜੇ ਪੱਤਿਆਂ ਤੋਂ ਸਿਵਾਇ ਖਾਣ ਨੂੰ ਕੁਝ ਨਹੀਂ ਸੀ। ਸੋ ਉਹ ਵਰ੍ਹਿਆਂ ਬੱਧੀ ਪੱਤੇ ਖਾਂਦਾ ਰਿਹਾ, ਤੇ ਉਹਦੇ ਸਰੀਰ ਵਿਚ ਲਹੂ ਦੀ ਥਾਵੇਂ ਹਰੇ ਪੱਤਿਆਂ ਦਾ ਰੰਗ ਭਰ ਗਿਆ। ਮੰਕਣ ਰਿਖੀ ਨੇ ਜਦੋਂ ਹੰਕਾਰ ਵਿਚ ਆ ਕੇ ਇਹ ਗੱਲ ਮਹਾਂਦੇਵ ਨੂੰ ਦੱਸੀ ਤਾਂ ਮਹਾਂਦੇਵ ਨੇ ਉਹਦਾ ਹੰਕਾਰ ਦੂਰ ਕਰਨ ਲਈ ਦਿਖਾਇਆ ਕਿ ਉਨ੍ਹਾਂ ਦੇ ਸਰੀਰ ਵਿਚ ਲਹੂ ਦੀ ਥਾਵੇਂ ਭਸਮ ਭਰੀ ਹੋਈ ਸੀ। ਭਲਾਂ ਜੇ ਮੰਕਣ ਰਿਖੀ ਦੀਆਂ ਨਾੜਾਂ ਵਿਚ ਲਹੂ ਦੀ ਥਾਵੇਂ ਪੱਤਿਆਂ ਦਾ ਹਰਾ ਰੰਗ ਹੋ ਸਕਦਾ ਹੈ, ਅਤੇ ਮਹਾਂਦੇਵ ਦੀਆਂ ਨਾੜਾਂ ਵਿਚ ਭਸਮ, ਤਾਂ ਮੇਰੀਆਂ ਨਾੜਾਂ ਵਿਚ ਠੰਢਾ ਪਾਣੀ ਕਿਉਂ ਨਹੀਂ ਹੋ ਸਕਦਾ? ਆਖ਼ਰ ਮੈਂ ਆਪਣੇ ਜਨਮ ਤੋਂ ਲੈ ਕੇ ਹੁਣ ਤਕ ਮੰਦਰ ਵਾਲੀ ਨਦੀ ਦਾ ਠੰਢਾ ਪਾਣੀ ਪੀਤਾ ਹੈ...

---

ਅਜ ਫੇਰ ਮੈਨੂੰ ਹਾਸਾ ਜਿਹਾ ਆ ਗਿਆ। ਹਾਸਾ ਪਤਾ ਨਹੀਂ ਕੀ ਹੁੰਦਾ ਹੈ, ਪਰ

ਜੋ ਕੁਝ ਆਇਆ ਸੀ, ਸ਼ਾਇਦ ਹਾਸਾ ਹੀ ਸੀ।

ਮੈਂ ਸ਼ਿਵਾਂ ਦੀ ਮੂਰਤੀ ਕੋਲ ਖੜਾ ਸਾਂ, ਇਹ ਪ੍ਰਾਰਥਨਾ ਦਾ ਵੇਲਾ ਸੀ, ਮੰਦਰ ਦੀਆਂ ਮੁਹਾਠਾਂ ਨੂੰ ਲੰਘਦੇ ਹਰ ਕਿਸੇ ਦਾ ਹੱਥ ਲੋਹੇ ਦੇ ਟੱਲ ਨੂੰ ਇਕ ਵਾਰ ਜ਼ਰੂਰ ਛੋਹ ਰਿਹਾ ਸੀ, ਤੇ ਟੱਲ ਦੀ ਆਵਾਜ਼ ਪ੍ਰਾਰਥਨਾ ਦੇ ਬੋਲਾਂ ਨਾਲ ਟੱਕਰਾ ਰਹੀ ਸੀ—ਆਵਾਜ਼ ਬਹੁਤ ਭਾਰੀ ਸੀ, ਇਸ ਲਈ ਉਹ ਸਾਬਤ ਸੀ, ਸਿਰਫ਼ ਬੋਲ ਟੁੱਟ ਰਹੇ ਸਨ...

ਜੈ ਜੈ ਜੈ ਜੈ ਜੈ ਤ੍ਰਿਪੁਹਾਰੀ, ਕਰ ਤ੍ਰਿਸ਼ੂਲ ਸੋਹਤ ਛਬਿ ਭਾਰੀ
ਸ਼ਾਰਦ ਨਾਰਦ ਸੀਸ ਨਿਵਾਇ ਨਮੋ ਨਮੋ ਜੈ ਨਮੋ ਸ਼ਿਵਾਇ...

ਤੇ ਮੈਂ ਵੇਖਿਆ—ਸਾਹਮਣੇ ਮੇਰੀ ਮਾਂ ਮੂਰਤੀਆਂ ਦੇ ਅੱਗੇ ਦੋਵੇਂ ਹੱਥ ਜੋੜ ਕੇ ਖਲੋਤੀ ਹੋਈ ਸੀ। ਪੱਥਰ ਦੀ ਛੱਤ ਨਾਲ ਸਰਕ ਕੇ ਡਿੱਗਦਾ ਬੂੰਦ ਬੂੰਦ ਪਾਣੀ, ਮੂਰਤੀਆਂ ਉਤੇ ਵੀ ਪੈਂਦਾ ਹੈ, ਤੇ ਦਰਸ਼ਕਾਂ ਉਤੇ ਵੀ। ਉਹਦੇ ਸਿਰ ਦੇ ਪੱਲੇ ਉਤੇ ਵੀ ਪੈ ਰਿਹਾ ਸੀ—ਤੇ ਉਹ ਬਿਲਕੁਲ ਭਿੱਜੀ ਹੋਈ ਬਿੱਲੀ ਵਾਂਗ ਜਾਪ ਰਹੀ ਸੀ।—ਪਰ ਹਾਸਾ ਇਸ ਗੱਲ ਤੇ ਨਹੀਂ ਸੀ ਆਇਆ—ਇਸ ਗੱਲ ਤੇ ਆਇਆ—ਕਿ ਉਹਨੇ ਆਪਣੇ ਵਾਲਾਂ ਨੂੰ ਅੱਜ ਮਹਿੰਦੀ ਨਾਲ ਰੰਗਿਆ ਹੋਇਆ ਸੀ। ਮਹਿੰਦੀ ਦਾ ਖ਼ਿਆਲ ਮੈਨੂੰ ਬੜਾ ਚਿਰ ਪਿਛੋਂ ਆਇਆ, ਇਹ ਚੇਤੇ ਕਰ ਕੇ ਕਿ ਕੁਝ ਦਿਨ ਹੋਏ ਉਹਨੇ ਮੇਰੇ ਸਾਹਮਣੇ ਮੱਥੇ ਦੀ ਪੁੜਪੁੜੀ ਨੂੰ ਘੁਟਦਿਆਂ ਸਾਈਂ ਮੰਗਤ ਰਾਮ ਕੋਲੋਂ ਸਿਰ ਪੀੜ ਦਾ ਇਲਾਜ ਪੁੱਛਿਆ ਸੀ, ਤੇ ਸਾਈਂ ਨੇ ਉਹਨੂੰ ਮਹਿੰਦੀ ਘੋਲ ਕੇ ਸਿਰ ਉਤੇ ਲਾਉਣ ਲਈ ਆਖਿਆ ਸੀ। ਪਰ ਅਚਾਨਕ ਜਦੋਂ ਉਹਦੇ ਵਾਲ ਲਾਲ ਜਹੇ ਵੇਖੇ—ਮੈਨੂੰ ਜਾਪਿਆ, ਜਿਵੇਂ ਉਹ ਕਾਲੀ ਤੇ ਚਿੱਟੀ ਬਿੱਲੀ ਤੋਂ ਅੱਜ ਅਚਨਚੇਤੀ ਭੂਸਲੀ ਬਿੱਲੀ ਬਣ ਗਈ ਸੀ...

ਤੇ ਉਹ ਬਿੱਲੀ ਵਾਂਗ ਮਿਉਂ ਮਿਉਂ ਕਰਦੀ ਜਾਪਦੀ ਸੀ—ਕੀਨੀ ਦਯਾ ਤਹਾਂ ਕਾਰੀ ਸਹਾਈ, ਨੀਲ ਕੰਠ ਤਬ ਨਾਮ ਕਹਾਈ। ਪ੍ਰਗਟੇ ਉਦਧਿ ਮੰਥਨ ਮੇਂ ਜਵਾਲਾ ਜਰੇ ਸੁਰਾ ਸੁਰ ਭਏ ਬਿਹਾਲਾ...

ਪਿੰਡੇ ਵਿਚ ਇਕ ਕੰਬਣੀ ਜਿਹੀ ਆ ਗਈ—ਯਾਦ ਆਇਆ, ਬਹੁਤ ਛੋਟਾ ਸਾਂ, ਅਜੇ ਵੱਖਰੀ ਕੋਠੜੀ ਵਿਚ ਸੌਣ ਜੋਗਾ ਨਹੀਂ ਸਾਂ, ਚਾਰ ਕੁ ਸਾਲਾਂ ਦਾ ਹੋਵਾਂਗਾ, ਮਹੰਤ ਕਿਰਪਾ ਸਾਗਰ ਜੀ ਦੀ ਕੋਠੜੀ ਵਿਚ ਵਿਛੇ ਉਨ੍ਹਾਂ ਦੇ ਆਸਣ ਦੇ ਕੋਲ ਹੀ, ਇਕ ਸਫ਼ ਉਤੇ ਸੌਂਦਾ ਸਾਂ, ਤੇ ਅਚਾਨਕ ਇਕ ਰਾਤ ਜਾਗ ਖੁਲ੍ਹ ਗਈ ਸੀ—ਸਾਹਮਣੇ ਜੋ ਕੁਝ ਦਿਸਿਆ ਸੀ, ਉਹਨੂੰ ਵੇਖ ਕੇ ਡਡਿਆ ਕੇ ਰੋ ਪਿਆ ਸਾਂ—

ਹੈ ਤਾਂ ਆਦਮ ਕੱਦ ਕੋਈ ਚੀਜ਼ ਸੀ, ਪਰ ਉਸ ਵੇਲੇ ਉਹ ਸਾਰੀ ਕੋਠੜੀ ਵਿਚ ਫੈਲੀ ਹੋਈ ਲਗਦੀ ਸੀ—ਇਕ ਬਹੁਤ ਵੱਡਾ ਤੇ ਸਿਆਹ ਕਾਲਾ ਮੂੰਹ ਸੀ, ਜਿਹਦੇ ਉਤੇ ਦੋਵੇਂ ਅੱਖੀਆਂ ਚਿੱਟੇ ਦੇ ਲਾਲ ਰੰਗ ਵਿਚ ਬਲਦੀਆਂ ਦਿਸ ਰਹੀਆਂ ਸਨ। ਸਿਰ ਉਤੇ ਕੁਝ ਸਾਵੇ ਸਾਵੇ ਖੰਭ ਝੂਲ ਰਹੇ ਸਨ।

ਮਹੰਤ ਕਿਰਪਾ ਸਾਗਰ ਜੀ ਨੇ ਮੈਨੂੰ ਚੁੱਕ ਕੇ ਆਪਣੀ ਬੁੱਕਲ ਵਿਚ ਲੈ ਲਿਆ ਸੀ,

ਪਰ ਮੈਂ ਰੋਈ ਜਾ ਰਿਹਾ ਸਾਂ, ਤੇ ਕੰਬੀ ਜਾ ਰਿਹਾ ਸਾਂ...

"ਤੂੰ ਇਹਨੂੰ ਹੱਥ ਲਾ ਕੇ ਵੇਖ, ਇਹ ਤੈਨੂੰ ਕੁਝ ਨਹੀਂ ਕਹੇਗਾ..." ਮਹੰਤ ਜੀ ਨੇ ਇਕ ਵਾਰ ਮੈਨੂੰ ਬੁੱਕਲ ਵਿਚੋਂ ਕੱਢ ਕੇ ਉਹਦੇ ਵਲ ਕਰਨਾ ਚਾਹਿਆ ਸੀ, ਮੇਰਾ ਡਰ ਲਾਹੁਣਾ ਚਾਹਿਆ ਸੀ, ਪਰ ਉਹਦੇ ਵਲ ਵੇਖਦਿਆਂ ਹੀ, ਮੇਰੀ ਮੁੜ ਕੇ ਚੀਕ ਨਿਕਲ ਲਈ ਸੀ...

ਸਵੇਰੇ ਦਿਨ ਦੇ ਚਾਨਣ ਵਿਚ, ਬਾਹਰ ਰੁੱਖਾਂ ਦੀ ਖੁਲ੍ਹੀ ਥਾਵੇਂ, ਮਹੰਤ ਜੀ ਨੇ ਮੈਨੂੰ ਬਿਠਾ ਕੇ, ਤੇ ਉਹਨੂੰ ਵੀ ਸਾਹਮਣੇ ਬਿਠਾ ਕੇ, ਮੈਨੂੰ ਸਮਝਾਇਆ ਸੀ—ਇਹ ਬੜਾ ਚੰਗਾ ਆਦਮੀ ਏ, ਦੀਵਾਨਾ ਸਾਧ, ਹਰੀਆ ਬਾਵਾ।

ਬਹੁਤ ਚਿਰ ਬਾਅਦ ਮੈਨੂੰ ਸਮਝ ਲਗੀ ਸੀ ਕਿ ਸਾਧਾਂ ਦਾ ਇਕ ਫਿਰਕਾ ਦੀਵਾਨੇ ਸਾਧ ਅਖਵਾਂਦਾ ਹੈ, ਤੇ ਇਸ ਫ਼ਿਰਕੇ ਦੇ ਸਾਰੇ ਸਾਧ ਮੂੰਹ ਉਤੇ ਕਾਲਾ ਰੰਗ ਮਲ ਕੇ, ਸਿਰ ਉਤੇ ਮੋਰ ਦੇ ਖੰਭ ਟੁੰਗ ਲੈਂਦੇ ਹਨ।

ਪਰ ਉਸ ਰਾਤ ਦੀ ਭਿਆਨਕਤਾ ਬੜਾ ਚਿਰ ਮੇਰੇ ਚੇਤੇ ਵਿਚ ਅਟਕੀ ਰਹੀ ਸੀ—ਕੁਝ ਬਹੁਤ ਕਾਲਾ ਜਿਹਾ ਮੇਰੀਆਂ ਅੱਖਾਂ ਦੇ ਅੱਗੇ ਫੈਲਿਆ ਹੋਇਆ, ਤੇ ਉਹਦੇ ਵਿਚ ਮੋਰਾਂ ਦਾ ਇਕ ਬੜਾ ਰੰਗ ਬਰੰਗੀ ਖੰਭ ਹਿਲਦਾ ਪਿਆ...

ਅੱਜ ਦੀ ਘਟਨਾ ਨਾਲ, ਏਸ ਬੜੀ ਪੁਰਾਣੀ ਘਟਨਾ ਦਾ ਪਤਾ ਨਹੀਂ ਕੀ ਸੰਬੰਧ ਸੀ—ਮਾਂ ਦੇ ਮਹਿੰਦੀ ਰੰਗੇ ਵਾਲਾਂ ਨੂੰ ਵੇਖ ਕੇ ਮੋਰ ਦਾ ਖੰਭ ਚੇਤੇ ਆ ਗਿਆ। ਜਾਪਿਆ—ਮੇਰੇ ਸਾਹਮਣੇ ਇਕ ਬੜੀ ਵੱਡੀ ਸੱਖਣ ਹੈ, ਤੇ ਉਸ ਕਾਲੀ ਸੱਖਣ ਵਿਚ ਮਹਿੰਦੀ ਰੰਗੇ ਵਾਲਾਂ ਦਾ ਇਕ ਗੁੱਛਾ ਲਟਕਦਾ ਪਿਆ ਹੈ—ਮੋਰ ਦੇ ਖੰਭ ਵਾਂਗ।

ਉਹਦੇ ਹੋਠ ਇਕ ਸਾਹੇ ਫ਼ਰਕ ਰਹੇ ਸਨ—ਸਵਾਮੀ ਏਕ ਹੈ ਆਸ ਤੁਮਾਰੀ, ਆਏ ਹਰਣ ਅਬ ਸੰਕਟ ਭਾਰੀ, ਸ਼ੰਕਰ ਹੋ ਸੰਕਟ ਕੇ ਨਾਸ਼ਨ, ਸੰਕਟ ਨਾਸ਼ਨ ਵਿਘਨ ਵਿਨਾਸ਼ਣ...

ਮਾਂ ਦੀਆਂ ਅੱਖਾਂ ਦੇ ਦੁਆਲੇ ਪਤਲੀਆਂ ਪਤਲੀਆਂ ਝੁਰੜੀਆਂ ਦਾ ਇਕ ਜਾਲ, ਜਿਹਾ ਫੈਲਿਆ ਹੋਇਆ ਹੈ। ਅੱਖਾਂ ਉਸ ਜਾਲ ਵਿਚ ਫਸੀਆਂ ਹੋਈਆਂ ਲਗਦੀਆਂ ਹਨ, ਨਹੀਂ ਤਾਂ ਕਈ ਵਾਰ ਇੰਜ ਜਾਪਦਾ ਹੈ, ਜੇ ਉਹ ਜਾਲ ਵਿਚ ਫਸੀਆਂ ਹੋਈਆਂ ਨਾ ਹੋਣ, ਤਾਂ ਉਹਦੇ ਮੂੰਹ ਉਤੋਂ ਉੱਡ ਕੇ ਉਹ ਸਿੱਧਾ ਮੇਰੇ ਮੂੰਹ ਉਤੇ ਆ ਕੇ ਬਹਿ ਜਾਣ...

ਪਰ ਕਾਲੀ ਤੇ ਫੈਲੀ ਹੋਈ ਸੱਖਣ ਵਿਚ ਇਹ ਅੱਖਾਂ ਮੈਨੂੰ ਕਿਸੇ ਕਿਸੇ ਵੇਲੇ ਦਿਸਦੀਆਂ ਹਨ, ਨਹੀਂ ਤਾਂ ਕਾਲੀ ਤੇ ਫੈਲੀ ਹੋਈ ਸੱਖਣ ਅਕਸਰ ਬੜੀ ਅਡੋਲ ਹੁੰਦੀ ਹੈ। ਸਿਰਫ਼ ਅੱਜ ਇਹ ਜਾਪ ਰਿਹਾ ਹੈ ਕਿ ਉਸ ਸੱਖਣ ਵਿਚ ਮਹਿੰਦੀ ਰੰਗੇ ਵਾਲਾਂ ਦਾ ਇਕ ਗੁੱਛਾ ਲਟਕਦਾ ਪਿਆ ਹੈ—ਮੋਰ ਦੇ ਖੰਭ ਵਾਂਗ...

---

ਭੁਲੇਖਾ ਇਕ ਵਾਰ ਲਗ ਸਕਦਾ ਹੈ, ਦੋ ਵਾਰ ਲਗ ਸਕਦਾ ਹੈ, ਪਰ ਇਹ ਜੋ ਰੋਜ਼...ਆਏ ਦਿਨ...ਲਗਦਾ ਹੈ, ਇਹ ਸ਼ਾਇਦ ਭੁਲੇਖਾ ਨਹੀਂ ਹੋਵੇਗਾ...

ਪ੍ਰਭਾਤ ਦਾ ਵੇਲਾ ਸੀ, ਪੂਜਾ ਦੇ ਵੇਲੇ, ਮੰਦਰ ਵਿਚ ਖੜਾ ਸਾਂ। ਮੂਰਤੀਆਂ ਦੇ ਅਸਲੋਂ ਕੋਲ ਸਾਂ, ਇਸ ਲਈ ਮੂਰਤੀਆਂ ਦੇ ਕਦਮਾਂ ਵਿਚ ਚੜ੍ਹੇ ਹੋਏ ਫੁੱਲ, ਮੇਰੇ ਪੈਰਾਂ ਤਕ ਵੀ ਪਹੁੰਚੇ ਹੋਏ ਸਨ, ਤੇ ਫੇਰ ਸੁੰਦਰਾਂ ਨੇ ਫੁੱਲਾਂ ਦੀ ਇਕ ਝੋਲੀ ਇਸ ਤਰ੍ਹਾਂ ਪਲਟੀ ਕਿ ਮੇਰੇ ਪੈਰ ਉਨ੍ਹਾਂ ਦੇ ਹੇਠਾਂ ਕੱਜੇ ਜਹੇ ਗਏ। ਤੇ ਫੇਰ ਸੁੰਦਰਾਂ ਨੇ ਜਦੋਂ ਜ਼ਮੀਨ ਤਕ ਮੱਥਾ ਨਿਵਾ ਕੇ, ਮੂਰਤੀਆਂ ਨੂੰ ਪ੍ਰਣਾਮ ਕੀਤੀ, ਜਾਪਿਆ ਉਹਦਾ ਇਕ ਹੱਥ ਮੇਰੇ ਪੈਰਾਂ ਨੂੰ ਛੋਂਹਦਾ ਪਿਆ ਸੀ...

ਜ਼ਰਾ ਕੁ ਤ੍ਰਭਕ ਕੇ ਮੈਂ ਅੱਖਾਂ ਨੀਵੀਆਂ ਕੀਤੀਆਂ—ਆਪਣੇ ਪੈਰਾਂ ਵਲ—ਪਰ ਪੈਰਾਂ ਦੇ ਉਤੇ, ਤੇ ਪੈਰਾਂ ਦੇ ਦੁਆਲੇ, ਫੁੱਲਾਂ ਦਾ ਏਨਾ ਢੇਰ ਸੀ ਕਿ ਨਾ ਆਪਣਾ ਪੈਰ ਦਿਸਦਾ ਸੀ, ਨਾ ਉਹਦਾ ਹੱਥ...

ਇਹ ਭੁਲੇਖਾ ਵੀ ਹੋ ਸਕਦਾ ਸੀ, ਇਸ ਲਈ ਇਸ ਗੱਲ ਵਲ ਫੇਰ ਮੁੜ ਕੇ ਧਿਆਨ ਨਹੀਂ ਸੀ ਦਿਤਾ। ਪਰ ਇਹ ਜਿਸ ਦਿਨ ਦੀ ਗੱਲ ਹੈ, ਉਸ ਤੋਂ ਤਿੰਨ ਚਾਰ ਦਿਨ ਪਿਛੋਂ ਸੰਗਰਾਂਦ ਸੀ। ਰੋਜ਼ ਮੰਦਰ ਵਿਚ ਨਾ ਏਨੇ ਭਗਤ ਆਉਂਦੇ ਹਨ, ਨਾ ਏਨੇ ਫੁੱਲ ਚੜ੍ਹਦੇ ਹਨ, ਪਰ ਸੰਗਰਾਂਦ ਵਾਲੇ ਦਿਨ, ਪੁੰਨਿਆਂ ਵਾਲੇ ਦਿਨ, ਮੱਸਿਆ ਵਾਲੇ ਦਿਨ ਜਾਂ ਹੋਰ ਅਜਿਹੇ ਦਿਨ ਨਿੱਕੇ ਜਹੇ ਮੰਦਰ ਦਾ ਸਾਰਾ ਥੜ੍ਹਾ ਫੁੱਲਾਂ ਨਾਲ ਭਰ ਜਾਂਦਾ ਹੈ। ਉਸ ਦਿਨ, ਸੰਗਰਾਂਦ ਵਾਲੇ ਦਿਨ, ਫੇਰ ਦੂਜੀ ਵਾਰ ਉਸੇ ਤਰ੍ਹਾਂ ਜਾਪਿਆ ਸੀ—ਸੁੰਦਰਾਂ ਨੇ ਫੁੱਲਾਂ ਦੀ ਇਕ ਝੋਲੀ ਮੂਰਤੀਆਂ ਦੇ ਪੈਰਾਂ ਵਿਚ ਪਲਟੀ ਸੀ, ਤੇ ਫੇਰ ਮੂਰਤੀਆਂ ਦੇ ਪੈਰਾਂ ਅੱਗੇ ਸਿਰ ਨਿਵਾਂਦੀ ਨੇ, ਫੁੱਲਾਂ ਦੇ ਢੇਰ ਵਿਚੋਂ ਦੀ ਬਾਂਹ ਲੰਘਾ ਕੇ, ਜਾਪਿਆ, ਮੇਰੇ ਇਕ ਪੈਰ ਉਤੇ ਆਪਣੇ ਹੱਥ ਦੀ ਤਲੀ ਰਖ ਦਿਤੀ ਸੀ...

ਮਨ ਦਾ ਇਕ ਜ਼ੋਰ ਲਾ ਕੇ, ਦੂਸਰੀ ਵਾਰ ਦੀ ਘਟਨਾ ਨੂੰ ਵੀ ਭੁਲੇਖਾ ਆਖ ਲਿਆ ਸੀ, ਪਰ ਪੁੰਨਿਆਂ ਵਾਲੇ ਦਿਨ ਫੇਰ ਇੰਜ ਹੋਇਆ ਸੀ, ਮੱਸਿਆ ਵਾਲੇ ਦਿਨ ਫੇਰ ਤੇ ਉਸ ਤੋਂ ਅਗਲੀ ਸੰਗਰਾਂਦ ਵਾਲੇ ਦਿਨ, ਕੱਲ੍ਹ...ਫੇਰ...

ਉਸ ਨੇ ਹੋਰ ਕਦੀ ਕੁਝ ਨਹੀਂ ਆਖਿਆ। ਪਰ ਬਹੁਤ ਦਿਨਾਂ ਦੀ ਇਕ ਗੱਲ ਹੈ—ਉਦੋਂ ਮੈਂ ਇਸ ਗੱਲ ਨੂੰ ਵੀ ਇਕ ਸਬੱਬ ਹੀ ਸਮਝਿਆ ਸੀ—ਪਰ ਉਹ ਸ਼ਾਇਦ ਸਬੱਬ ਨਹੀਂ ਸੀ...

ਉਹ ਆਪਣੇ ਖੇਤਾਂ ਦੀ ਡੰਡੀਓ ਡੰਡੀ ਤੁਰਦੀ ਪਿੰਡ ਵਲ ਪਰਤਦੀ ਪਈ ਸੀ, ਤਰਕਾਲਾਂ ਦਾ ਹਨੇਰਾ ਏਨਾ ਕੁ ਸੰਘਣਾ ਹੋ ਗਿਆ ਹੋਇਆ ਸੀ, ਕਿ ਇਕ ਵਾਰ ਤੱਕ ਕੇ ਵੀ ਜੇ ਕੋਈ ਮੂੰਹ ਧਿਆਨ ਹੋ ਜਾਏ, ਤਾਂ ਇਹ ਨਹੀਂ ਸੀ ਪਤਾ ਲਗਦਾ ਕਿ ਕਿਸੇ ਨੇ ਤੱਕਿਆ ਜਾਂ ਪਛਾਣਿਆਂ ਸੀ ਕਿ ਨਹੀਂ। ਮੈਂ ਮੂੰਹ ਧਿਆਨ ਨਦੀ ਵਾਲੇ ਪਾਸੇ ਤੁਰਦਾ ਗਿਆ ਸਾਂ। ਨਦੀ ਅਸਲੋਂ ਉਹਦੇ ਖੇਤਾਂ ਦੇ ਸਾਹਮਣੇ ਪੈਂਦੀ ਹੈ—ਤੇ ਫੇਰ ਜਾਪਿਆ ਉਹ ਵੀ ਨਦੀ ਵਲ ਪਰਤ ਪਈ ਸੀ...

ਕੁਝ ਕੁ ਅਗਾਂਹ ਜਾ ਕੇ—ਮੈਂ ਇਕ ਵਾਰ ਪਿਛਾਂਹ ਦੇਖਿਆ ਸੀ—ਉਥੇ ਕੁ, ਜਿਥੇ ਕੁ ਜਾਪਿਆ ਸੀ ਕਿ ਉਹ ਨਦੀ ਦੇ ਕੰਢੇ ਉਤੇ ਪਹੁੰਚ ਕੇ ਖਲੋ ਗਈ ਸੀ। ਇਕ ਹੇਕ ਜਹੀ ਸੁਣਾਈ ਦਿਤੀ ਸੀ, ਜਿਵੇਂ ਉਹ ਨਦੀ ਵਾਂਗ ਲੰਬੀ ਇਕ ਹੇਕ ਵਿਚ ਗਾ

ਰਹੀ ਹੋਵੇ...

ਪਿਛਾਂਹ ਪਰਤ ਕੇ ਵੇਖਿਆ ਜ਼ਰੂਰ ਸੀ, ਪਰ ਇਸ ਤਰ੍ਹਾਂ ਨਹੀਂ ਕਿ ਉਹਨੂੰ ਇਹ ਦਿੱਸ ਜਾਵੇ—ਕਿ ਮੈਂ ਉਹਦੀ 'ਵਾਜ ਸੁਣ ਕੇ ਖਲੋ ਗਿਆ ਸਾਂ। ਇਕ ਰੁੱਖ ਦੇ ਤਣੇ ਕੋਲ ਹੋ ਕੇ ਜ਼ਰਾ ਥੰਮ੍ਹ ਜਿਹਾ ਗਿਆ ਸਾਂ...

ਵੇਖ ਸਕਦਾ ਸਾਂ—ਉਹ ਗਾਉਂਦੀ ਪਈ ਸੀ, ਪਰ ਅਸਲੋਂ ਆਪਣੇ ਮੂੰਹ ਧਿਆਨ! ਨਦੀ ਦੇ ਕੰਢੇ ਉਤੇ, ਪਾਣੀ ਵਿਚ ਹੱਥ ਲਮਕਾ ਕੇ ਕੁਝ ਧੋਂਦੀ ਪਈ ਸੀ—ਸ਼ਾਇਦ ਖੇਤਾਂ ਵਿਚੋਂ ਜੋ ਸਾਗ ਸਬਜ਼ੀ ਤੋੜ ਕੇ ਲਿਆਈ ਸੀ, ਉਹਨੂੰ ਧੋਂਦੀ ਪਈ ਸੀ। ਹਨੇਰੇ ਵਿਚ ਬਹੁਤਾ ਕੁਝ ਨਹੀਂ ਸੀ ਦਿੱਸ ਰਿਹਾ। ਪਰ ਇਹ ਦਿੱਸ ਰਿਹਾ ਸੀ ਕਿ ਉਹ ਮੂੰਹ ਧਿਆਨ ਸੀ, ਨਾ ਉਸ ਪਾਸੇ ਵਲ ਵੇਖ ਰਹੀ ਸੀ, ਜਿਸ ਪਾਸੇ ਮੈਂ ਗਿਆ ਸਾਂ, ਨਾ ਕਿਸੇ ਹੋਰ ਪਾਸੇ। ਸਿਰਫ਼ ਜੋ ਕੁਝ ਗੌਂਦੀ ਪਈ ਸੀ, ਉਹ ਅਜੀਬ ਸੀ। ਉਹਦੀਆਂ ਸੱਤਰਾਂ ਪੂਰਨ ਭਗਤ ਦੇ ਕਿੱਸੇ ਵਿਚੋਂ ਸਨ, ਪਰ ਉਹ ਸੱਤਰਾਂ ਜਿਨ੍ਹਾਂ ਵਿਚ ਉਹਦੇ ਨਾਂ ਵਰਗਾ ਨਾਂ ਆਉਂਦਾ ਹੈ:

ਮੈਂ ਭੁੱਲੀ ਹਾਂ ਤੁਸੀ ਨਾ ਹੋਰ ਕੋਈ ਲਾਈਓ ਜੋਗੀਆਂ ਨਾਲ ਪਰੀਤ ਲੋਕੋ!
ਜੰਗਲ ਗ਼ਏ ਨਾ ਬਹੁੜੇ ਸੁੰਦਰਾਂ ਨੂੰ ਜੋਗੀ ਨਹੀਂ ਜੇ ਕਿਸੇ ਦੇ ਮੀਤ ਲੋਕੋ...

ਰੁੱਖ ਦੇ ਤਣੇ ਕੋਲ ਕੁਝ ਚਿਰ ਖਲੋਤਾ ਰਿਹਾ ਸਾਂ। ਇਹ ਸਤਰਾਂ, ਪਤਾ ਨਹੀਂ ਕਿਉਂ, ਠੰਢੇ ਪਾਣੀ ਦੀਆਂ ਛਿੱਟਾਂ ਵਾਂਗ ਜਾਪੀਆਂ ਸਨ। ਮੈਂ ਆਪਣੇ ਮੋਢੇ ਉਤੇ ਰਖੀ ਹੋਈ ਖੱਦਰ ਦੀ ਭਗਵੀ ਚਾਦਰ ਨੂੰ ਜ਼ਰਾ ਕੁ ਘੁਟ ਕੇ ਦੋਹਾਂ ਮੋਢਿਆਂ ਉਤੇ ਲਪੇਟ ਲਿਆ ਸੀ...

ਪਰ ਵੇਖਿਆ ਸੀ—ਉਹ ਮੂੰਹ ਧਿਆਨ ਫੇਰ ਨਦੀ ਦੇ ਕੰਢੇ ਉਤੋਂ ਪਰਤ ਪਈ ਸੀ—ਸਿੱਧਾ ਪਿੰਡ ਦੀ ਡੰਡੀ ਵਲ। ਤੇ ਜਾਪਿਆ ਸੀ—ਉਹਦੀ ਆਵਾਜ਼ ਸਬੱਬ ਨਾਲ ਮੇਰੇ ਕੰਨੀਂ ਪੈ ਗਈ ਸੀ, ਉਹਨੇ ਜਾਣ ਬੁੱਝ ਕੇ ਮੇਰੇ ਕੰਨੀਂ ਨਹੀਂ ਸੀ ਪਾਈ...

ਉਂਜ ਇਕ ਗੱਲ, ਉਸ ਦਿਨ ਰਹਿ ਰਹਿ ਕੇ, ਮੇਰੇ ਚੇਤੇ ਵਿਚ ਅੜਦੀ ਰਹੀ ਸੀ—ਬਹੁਤ ਸਾਲ ਹੋਏ, ਜਦੋਂ ਬਹੁਤ ਛੋਟਾ ਸਾਂ, ਪਿੰਡ ਦੀਆਂ ਔਰਤਾਂ ਜਦੋਂ ਕੰਜਕਾਂ ਬਿਠਾਂਦੀਆਂ ਸਨ, ਮੈਨੂੰ ਮੰਦਰ ਵਿਚੋਂ ਜ਼ੋਰੀ ਫੜ ਕੇ ਆਪਣੇ ਘਰ ਲੈ ਜਾਂਦੀਆਂ ਸਨ, "ਇਹ ਸਾਡਾ ਬੀਰ ਲੌਂਕੜਾ" ਕਹਿੰਦੀਆਂ ਸਨ, ਤੇ ਮੈਨੂੰ ਨਿੱਕੀਆਂ ਨਿੱਕੀਆਂ ਕੁੜੀਆਂ ਦੀ ਪੰਗਤ ਵਿਚ ਬਿਠਾ ਦੇਂਦੀਆਂ ਸਨ।

ਤੇ ਇਕ ਵਾਰ ਦੀ ਗੱਲ ਹੈ—ਇਸੇ ਸੁੰਦਰਾਂ ਦੀ ਮਾਂ ਨੇ ਕੰਜਕਾਂ ਬਿਠਾਈਆਂ ਸਨ। ਉਸ ਦਿਨ ਸੁੰਦਰਾਂ ਨੇ ਸਿਰ ਉਤੇ ਕਨਾਰੀ ਵਾਲੀ ਲਾਲ ਚੁੰਨੀ ਲਈ ਹੋਈ ਸੀ। ਉਹਦੇ ਹੱਥ ਵੀ ਸੂਹੇ ਲਾਲ ਸਨ, ਤੇ ਉਹ ਸਾਨੂੰ ਸਾਰਿਆਂ ਨੂੰ ਆਪਣੀਆਂ ਤਲੀਆਂ ਵਿਖਾਂਦੀ ਪਈ ਸੀ—"ਦੇਖੋ ਮੱਲਾ ਜੀ! ਮੈਂ ਮਹਿੰਦੀ ਲਾਈ" ਤੇ ਸੁੰਦਰਾਂ ਦੀ ਮਾਸੀ ਨੇ ਸਾਰੀਆਂ ਕੁੜੀਆਂ ਦੇ ਪੈਰ ਧੋ ਕੇ ਉਨ੍ਹਾਂ ਨੂੰ ਜਦੋਂ ਮੌਲੀ ਬੰਨ੍ਹੀ, ਤੇ ਇਕ ਪਾਲ ਵਿਚ ਬਿਠਾਇਆ, ਤਾਂ ਮੈਨੂੰ ਸੁੰਦਰਾਂ ਦੇ ਕੋਲ ਬਿਠਾਂਦੀ, ਉੱਚੀ ਸਾਰੀ, ਸੁੰਦਰਾਂ ਦੀ ਮਾਂ ਨੂੰ ਆਖਣ ਲਗੀ, "ਨੀ ਭੈਣ! ਇਕ ਵਾਰ ਐਧਰ ਵੇਖ। ਐਹ ਦੋਵੇਂ ਜਣੇ ਸੁੰਦਰਾਂ ਤੇ

ਪੂਰਨ ਦੀ ਜੋੜੀ ਲਗਦੇ ਪਏ ਨੇ । ਔਹ ਨਿੱਕਾ ਜਿਹਾ ਸਾਧ, ਸਚੀਮੁਚੀ ਕਿਸੇ ਰਾਜੇ ਦਾ ਪੁੱਤਰ ਲਗਦਾ ਏ..."

ਨਿੱਕੀਆਂ ਨਿੱਕੀਆਂ ਬਾਲੀਆਂ ਵਿਚ ਲੁੱਚੀਆਂ ਤੇ ਛੋਲੇ ਪਾਉਂਦੀਆਂ ਸਾਰੀਆਂ ਔਰਤਾਂ ਹੱਸ ਪਈਆਂ ਸਨ । ਉਸ ਵੇਲੇ ਮੈਨੂੰ ਬਿਲਕੁਲ ਪਤਾ ਨਹੀਂ ਸੀ ਲੱਗਾ ਕਿ ਉਹ ਕਿਉਂ ਹੱਸੀਆਂ ਸਨ । ਸੁੰਦਰਾਂ ਨੂੰ ਵੀ ਪਤਾ ਨਹੀਂ ਸੀ ਲੱਗਾ...ਪਰ ਫੇਰ ਜਦੋਂ ਕੁਝ ਵਰ੍ਹਿਆਂ ਪਿਛੋਂ ਮੈਂ ਪੂਰਨ ਭਗਤ ਦਾ ਕਿੱਸਾ ਪੜ੍ਹਿਆ ਸੀ...ਤੇ ਫੇਰ ਇਕ ਵਾਰ ਦੁਪਹਿਰੇ ਦੇ ਮੇਲੇ ਵਿਚ, ਜਦੋਂ ਸੁੰਦਰਾਂ ਆਪਣੀ ਸ਼ਹਿਰੋਂ ਆਈ ਮਾਸੀ ਦੀ ਧੀ ਨੂੰ ਮੇਲਾ ਵਿਖਾਂਦੀ, ਅਚਾਨਕ ਮੇਰੇ ਸਾਹਮਣੇ ਆਈ ਸੀ, ਤਾਂ ਹੱਸ ਕੇ ਉਹਨੇ ਆਪਣੀ ਮਾਸੀ ਦੀ ਧੀ ਨੂੰ ਆਖਿਆ ਸੀ—"ਲੈ ਵੇਖ ਲੈ ਮੇਰਾ ਪੂਰਨ...ਮੇਰਾ ਜੋਗੀ..."

ਪਰ ਇਹ ਬਹੁਤ ਚਿਰਾਂ ਦੀ ਗੱਲ ਸੀ । ਸਿਰਫ਼ ਉਸ ਦਿਨ ਰਹਿ ਰਹਿ ਕੇ ਮੇਰੇ ਚੇਤੇ ਵਿਚ ਅੜਦੀ ਰਹੀ ਸੀ, ਜਿਸ ਦਿਨ ਨਦੀ ਦੇ ਕੰਢੇ ਮੈਂ ਉਹਨੂੰ ਮੂੰਹ ਧਿਆਨ ਗਾਉਂਦੀ ਨੂੰ ਸੁਣਿਆ ਸੀ—ਨਦੀ ਵਾਂਗ ਲੰਮੀ ਹੇਕ ਵਿਚ ਉਹ ਆਖਦੀ ਪਈ ਸੀ—ਮੈਂ ਭੁੱਲੀ ਹਾਂ ਤੁਸੀਂ ਨਾ ਹੋਰ ਕੋਈ ਲਾਇਓ ਜੋਗੀਆਂ ਨਾਲ ਪਰੀਤ ਲੋਕੋ...

ਪਰ ਫੇਰ ਏਸ ਗੱਲ ਨੂੰ ਵੀ ਇਕ ਅਜੀਬ ਜਿਹਾ ਸਬੱਬ ਸਮਝ ਲਿਆ ਸੀ...

ਪਰ ਹੁਣ ਇਹ ਜੋ ਰੋਜ਼...ਆਏ ਦਿਨ...ਫੁੱਲਾਂ ਦੇ ਢੇਰ ਵਿਚ ਲੁਕਿਆ ਉਹਦਾ ਹੱਥ ਮੇਰੇ ਪੈਰ ਨੂੰ ਛੋਹ ਜਾਂਦਾ ਹੈ...

ਪੈਰ ਕੁਝ ਦੇਰ ਲਈ ਸੁੰਨ ਜਿਹਾ ਹੋ ਗਿਆ ਜਾਪਦਾ ਹੈ...

ਕਿਸੇ ਕਥਾ ਕਹਾਣੀ ਵਿਚ ਜਿਵੇਂ ਕੋਈ ਰਾਜਕੁਮਾਰੀ ਫੁੱਲ ਤੋੜਨ ਜਾਂਦੀ ਹੈ, ਫੁੱਲਾਂ ਦੀ ਕਿਸੇ ਡੰਡੀ ਨੂੰ ਹੱਥ ਪਾਂਦੀ ਹੈ, ਡੰਡੀ ਦੇ ਦੁਆਲੇ ਵਲੇਵਾਂ ਮਾਰ ਕੇ ਬੈਠਾ ਹੋਇਆ ਸੱਪ ਉਹਦੀ ਉਂਗਲ ਨੂੰ ਸੁੰਘ ਜਾਂਦਾ ਹੈ, ਤੇ ਉਹ ਉਥੇ ਹੀ ਮੂਰਛਤ ਹੋ ਕੇ ਫੁੱਲਾਂ ਦੀ ਵਾੜੀ ਵਿਚ ਡਿੱਗ ਪੈਂਦੀ ਹੈ—ਮੇਰਾ ਪੈਰ ਵੀ ਫੁੱਲਾਂ ਦੇ ਢੇਰ ਵਿਚ ਮੂਰਛਤ ਜਿਹਾ ਹੋ ਜਾਂਦਾ ਹੈ...

ਉਹਦੀ ਬਾਂਹ, ਫੁੱਲਾਂ ਦੇ ਢੇਰ ਵਿਚ, ਇਕ ਸੱਪਣੀ ਵਾਂਗ ਸੂਕਦੀ ਲਗਦੀ ਹੈ...

---

ਅਜ ਕਲ ਮਹੰਤ ਜੀ ਦੀ ਸੱਜੀ ਗੱਲ੍ਹ ਸੁੱਜੀ ਹੋਈ ਹੈ । ਉਨ੍ਹਾਂ ਦੀਆਂ ਦੋ ਦਾੜ੍ਹਾਂ ਦੁਖਦੀਆਂ ਹਨ, ਪਰ ਪੂਜਾ ਦੇ ਨੇਮ ਵਿਚ ਉਨ੍ਹਾਂ ਨੇ ਫ਼ਰਕ ਨਹੀਂ ਪਾਇਆ । ਸਿਰਫ਼ ਇਹ ਫ਼ਰਕ ਪਿਆ ਹੈ ਕਿ ਸ਼ਲੋਕਾਂ ਦੇ ਸਾਰੇ ਲਫ਼ਜ਼ ਉਨ੍ਹਾਂ ਦੇ ਮੂੰਹ ਵਿਚ ਦਾੜ੍ਹਾਂ ਵਾਂਗ ਅੜੇ ਹੋਏ ਜਾਪਦੇ ਹਨ—ਹਿਲਦੇ ਵੀ ਹਨ, ਪਰ ਬਾਹਰ ਨਹੀਂ ਨਿਕਲਦੇ ।

ਸਾਈਂ ਮੰਗਤ ਰਾਮ ਅਜ ਕਲ੍ਹ ਦੋ ਵੇਲੇ ਉਨ੍ਹਾਂ ਲਈ ਸੀਰਾ ਬਣਾਂਦਾ ਹੈ, ਸਿਰਫ਼ ਪਤਲਾ ਜਿਹਾ ਸੀਰਾ ਉਨ੍ਹਾਂ ਦੇ ਅੰਦਰ ਲੰਘ ਸਕਦਾ ਹੈ, ਹੋਰ ਕੁਝ ਨਹੀਂ । ਅਗੇ ਉਹ ਰੋਜ਼ ਸਵੇਰੇ, ਰਾਤ ਦੀਆਂ ਭਿੱਜੀਆਂ ਬਦਾਮਾਂ ਦੀਆਂ ਗਿਰੀਆਂ ਛਿੱਲ ਕੇ ਤੇ ਸ਼ਹਿਦ ਵਿਚ

ਪਾ ਕੇ ਖਾਂਦੇ ਹੁੰਦੇ ਸਨ, ਪਰ ਹੁਣ ਗਿਰੀਆਂ ਚਿੱਥੀਆਂ ਨਹੀਂ ਜਾ ਸਕਦੀਆਂ, ਇਸ ਲਈ ਕੁਝ ਗਿਰੀਆਂ ਨੂੰ ਰਗੜ ਕੇ ਸੀਰੇ ਵਿਚ ਮਿਲਾ ਲਿਆ ਜਾਂਦਾ ਹੈ। ਉਹ ਨੇਮ ਨਾਲ, ਜਿਸ ਵੇਲੇ ਸੀਰਾ ਪੀਂਦੇ ਹਨ, ਇਕ ਕਟੋਰੀ ਸੀਰੇ ਦੀ ਮੈਨੂੰ ਵੀ ਜ਼ਰੂਰ ਪਿਆਂਦੇ ਹਨ। ਆਪਣੇ ਕੋਲ ਬਿਠਾ ਕੇ। ਜਿਵੇਂ ਸ਼ਹਿਦ ਤੇ ਗਿਰੀਆਂ ਵੀ ਪਹਿਲੋਂ ਰੋਜ਼ ਕੋਲ ਬਿਠਾ ਕੇ ਖੁਆਂਦੇ ਹੁੰਦੇ ਸਨ। ਸਿਰਫ਼ ਇਹ ਪਤਾ ਨਹੀਂ ਲੱਗਦਾ ਕਿ ਇਹ ਸਭ ਕੁਝ ਨੂੰ ਮੈਂ ਜਿਹੜੇ ਇਕ ਲਫ਼ਜ਼ 'ਉਨ੍ਹਾਂ ਦੀ ਕਿਰਪਾ' ਨਾਲ ਜੋੜਨਾ ਚਾਹੁੰਦਾ ਹਾਂ, ਇਹ ਜੁੜਦਾ ਕਿਉਂ ਨਹੀਂ...

ਰਾਤੀਂ ਜਦੋਂ ਉਹ ਸੌਂਣ ਲਗਦੇ ਹਨ, ਸਾਈਂ ਮੰਗਤ ਰਾਮ ਨੇਮ ਨਾਲ ਉਨ੍ਹਾਂ ਦੇ ਪੈਰ ਘੁਟਦਾ ਹੈ। ਮੈਂ ਬੜੀ ਵਾਰ ਚਾਹਿਆ ਸੀ ਕਿ ਸਾਈਂ ਮੰਗਤ ਰਾਮ ਦਾ ਇਹ ਨੇਮ, ਮੈਂ ਆਪਣਾ ਨੇਮ ਬਣਾ ਲਵਾਂ, ਪਰ ਉਨ੍ਹਾਂ ਨੇ ਹਰ ਵਾਰੀ ਹੱਥ ਦੇ ਇਸ਼ਾਰੇ ਨਾਲ ਮੈਨੂੰ ਪੈਰਾਂ ਵਲੋਂ ਉਠਾ ਦਿਤਾ। ਪਤਾ ਨਹੀਂ ਉਨ੍ਹਾਂ ਨੂੰ ਮੇਰੀ ਸੇਵਾ ਕਬੂਲ ਕਿਉਂ ਨਹੀਂ। ਉਂਜ "ਸੇਵਾ" ਲਫ਼ਜ਼ ਨੂੰ ਲੋਕ ਜਿਨ੍ਹਾਂ ਡੂੰਘਿਆਂ ਅਰਥਾਂ ਵਿਚ ਲੈਂਦੇ ਹਨ, ਮੈਂ ਇਸ ਨੂੰ ਉਸ ਤਰ੍ਹਾਂ ਕਦੀ ਵੀ ਨਹੀਂ ਲੈ ਸਕਿਆ। ਇਹ ਸਿਰਫ਼ ਇਕ ਨੇਮ ਵਾਂਗ ਲੈਣਾ ਚਾਹੁੰਦਾ ਸਾਂ—ਸਵੇਰੇ ਉਠਣ ਦੇ ਨੇਮ ਵਾਂਗ, ਜਾਂ ਕਿੱਕਰ ਦੀ ਦਾਤਨ ਦੇ ਨੇਮ ਵਾਂਗ। ਪਰ ਮੈਨੂੰ ਇਸ ਨਿਤ ਨੇਮ ਵਿਚ ਪਾਣਾ, ਜਾਪਦਾ ਹੈ, ਉਨ੍ਹਾਂ ਨੂੰ ਮਨਜ਼ੂਰ ਨਹੀਂ। ਜਾਂ ਸ਼ਾਇਦ ਉਨ੍ਹਾਂ ਨੇ ਇਸ ਨੂੰ ਇਸ ਦੇ ਅਸਲੀ ਰੂਪ ਵਿਚ ਵੇਖ ਲਿਆ ਹੈ—ਯਾਨਿ 'ਸੇਵਾ' ਤੋਂ ਬਹੁਤ ਊਣੇ ਰੂਪ ਵਿਚ। ਤੇ ਇਸ ਊਣੇ ਰੂਪ ਵਿਚ ਉਨ੍ਹਾਂ ਨੂੰ ਇਹ ਮਨਜ਼ੂਰ ਨਹੀਂ ਹੋ ਸਕਦਾ।

ਹੁਣ ਕੋਈ ਤਿੰਨਾਂ ਦਿਨਾਂ ਤੋਂ ਸਾਈਂ ਮੰਗਤ ਰਾਮ ਸੀਰੇ ਵਿਚ ਪੋਸਤ ਦੇ ਡੋਡੇ ਵੀ ਘੋਟ ਕੇ ਪਾ ਦੇਂਦਾ ਹੈ, ਤਾਕਿ ਉਨ੍ਹਾਂ ਨੂੰ ਛੇਤੀ ਨੀਂਦਰ ਆ ਜਾਏ, ਤੇ ਦਾੜ੍ਹਾਂ ਦੀ ਪੀੜ ਤੋਂ ਕੁਝ ਚਿਰ ਲਈ ਚੈਨ ਮਿਲ ਜਾਏ। ਇਸ ਲਈ ਉਹ ਰਾਤ ਨੂੰ ਜਦੋਂ ਬਹੁਤ ਛੇਤੀ ਉਘਲਾ ਜਾਂਦੇ ਹਨ, ਮੈਂ ਸਾਈਂ ਮੰਗਤ ਰਾਮ ਨੂੰ ਉਹਦੀ 'ਸੇਵਾ' ਤੋਂ ਉਠਾ ਕੇ, ਆਪ ਉਹਦੀ ਥਾਂ ਲੈ ਲੈਂਦਾ ਹਾਂ। ਉਘਲਾਹਟ ਵਿਚ ਉਹ ਇਹ ਨਹੀਂ ਪਛਾਣ ਸਕਦੇ ਕਿ ਉਨ੍ਹਾਂ ਦੇ ਪੈਰਾਂ ਨੂੰ, ਘੁਟਦੇ ਹੱਥ ਮੇਰੇ ਹਨ ਜਾਂ ਸਾਈਂ ਮੰਗਤ ਰਾਮ ਦੇ। ਪਰ ਹੈਰਾਨੀ ਮੈਨੂੰ ਉਨ੍ਹਾਂ ਉਤੇ ਨਹੀਂ, ਆਪਣੇ ਆਪ ਉਤੇ ਹੋ ਰਹੀ ਹੈ—ਕਿ ਇਹ ਮੇਰਾ ਨੇਮ 'ਸੇਵਾ' ਦੀ ਹਲਕੀ ਜਿਹੀ ਛੋਹ ਤੋਂ ਵੀ ਏਨਾ ਦੂਰ ਹੈ ਕਿ ਉਨ੍ਹਾਂ ਦੇ ਪੈਰਾਂ ਨੂੰ ਘੁਟਣ ਤੋਂ ਬਾਅਦ, ਮੈਂ ਜਿੰਨਾ ਚਿਰ ਆਪਣੇ ਹੱਥਾਂ ਨੂੰ ਚੰਗੀ ਤਰ੍ਹਾਂ ਮਲ ਕੇ ਨਾ ਧੋ ਲਵਾਂ, ਸੌਂ ਨਹੀਂ ਸਕਦਾ।

ਸਮਝ ਨਹੀਂ ਸਕਦਾ, ਪਰ ਨਫ਼ਰਤ ਵਰਗੀ ਕੋਈ ਚੀਜ਼ ਹੈ ਜੋ ਮੇਰੇ ਮੂੰਹ ਵਿਚ ਇਕ ਦਾੜ੍ਹ ਵਾਂਗ ਉਗੀ ਹੋਈ ਹੈ।

ਜਾਪਦਾ ਹੈ—ਜੋ ਕੁਝ ਖਾਂਦਾ ਹਾਂ, ਇਸੇ ਦਾੜ੍ਹ ਨਾਲ ਚਿੱਥਦਾ ਹਾਂ।

ਭਾਵੇਂ ਕਈ ਵਾਰ ਇਹ ਵੀ ਜਾਪਦਾ ਹੈ—ਕਿ ਦਾੜ੍ਹ ਵਿਚ ਬੜੀ ਪੀੜ ਹੋ ਰਹੀ ਹੈ, ਇਹ ਮੇਰੇ ਮੂੰਹ ਵਿਚ ਹਿੱਲਦੀ ਪਈ ਹੈ, ਪਰ ਨਿਕਲਦੀ ਨਹੀਂ।

ਤੇ ਕਦੇ ਇਹ ਵੀ ਸੋਚਦਾ ਹਾਂ ਕਿ ਕਿਤੋਂ, ਕਿਸੇ ਦਿਨ, ਕੋਈ ਚਿਮਟੀ ਜਿਹੀ ਲੱਭ ਪਵੇ, ਤੇ ਉਸ ਨਾਲ ਖਿੱਚ ਕੇ ਮੈਂ ਹਮੇਸ਼ਾ ਲਈ ਇਸ ਦਾੜ੍ਹ ਨੂੰ ਆਪਣੇ ਮੂੰਹ ਵਿਚੋਂ ਕੱਢ ਛੜਾਂ।

ਪਰ ਫੇਰ ਕੁਝ ਨਹੀਂ ਹੁੰਦਾ। ਪੀੜ ਵੀ ਨਹੀਂ ਹੁੰਦੀ। ਸਗੋਂ ਹਰ ਇਕ ਚੀਜ਼ ਨੂੰ ਏਸ ਦਾੜ੍ਹ ਨਾਲ ਚਿੱਥਣ ਦਾ ਸਵਾਦ ਆਉਂਦਾ ਹੈ। ਹਰ ਇਕ ਚੀਜ਼ ਨੂੰ...ਹਰ ਇਕ ਖ਼ਿਆਲ ਨੂੰ...

ਜਿਵੇਂ ਅੱਜ ਸਵੇਰੇ ਜਦੋਂ ਮਹੰਤ ਕਿਰਪਾ ਸਾਗਰ ਜੀ ਪੂਜਾ ਦੇ ਸ਼ਲੋਕ ਪੜ੍ਹ ਰਹੇ ਸਨ, ਤੇ ਸ਼ਲੋਕਾਂ ਦੇ ਸਾਰੇ ਲਫ਼ਜ਼ ਉਨ੍ਹਾਂ ਦੇ ਮੂੰਹ ਵਿਚ ਦਾੜ੍ਹਾਂ ਵਾਂਗ ਅੜੇ ਹੋਏ ਜਾਪ ਰਹੇ ਸਨ, ਤਾਂ ਅਚਾਨਕ ਜੋ ਖ਼ਿਆਲ ਆਇਆ ਸੀ, ਇਹ ਸੀ—ਕਿ ਜੇ ਉਹ ਮੂੰਹ ਅੱਡ ਦੇਣ ਤਾਂ ਮੈਂ ਹੱਥ ਵਿਚ ਇਕ ਚਿਮਟੀ ਲੈ ਲਵਾਂ, ਤੇ ਸ਼ਲੋਕਾਂ ਦੇ ਸਾਰੇ ਲਫ਼ਜ਼ ਖਿੱਚ ਕੇ, ਉਨ੍ਹਾਂ ਦੇ ਮੂੰਹ ਵਿਚੋਂ ਬਾਹਰ ਕੱਢ ਦਿਆਂ...

ਇਹ ਕਿਸੇ ਲਈ ਵੀ ਇਕ ਭਿਆਨਕ ਖ਼ਿਆਲ ਹੈ। ਪਰ ਇਕ ਪੁਜਾਰੀ ਲਈ, ਭਾਵੇਂ ਉਸ ਦੀ ਉਮਰ ਵੀਹ ਵਰ੍ਹੇ ਹੀ ਕਿਉਂ ਨਾ ਹੋਵੇ, ਅੱਤ ਭਿਆਨਕ ਹੈ...ਪਰ ਅੱਜ ਮੈਂ ਸਾਰਾ ਦਿਨ ਇਸ ਖ਼ਿਆਲ ਦਾ ਸੁਆਦ ਲੈਂਦਾ ਰਿਹਾ ਸਾਂ—ਜਿਵੇਂ ਇਹ ਇਕ ਗਰੀ ਦਾ ਟੋਟਾ ਸੀ, ਜੋ ਆਪਣੀ ਦਾੜ੍ਹ ਨਾਲ ਚਿੱਥਦਾ ਰਿਹਾ ਸਾਂ...ਗਰੀ ਵਿਚੋਂ ਇਕ ਚਿੱਟਾ ਦੁੱਧ ਜਿਹਾ ਘੁੱਟ ਰਹਿ ਰਹਿ ਕੇ ਮੇਰੇ ਅੰਦਰ ਉਤਰਦਾ ਰਿਹਾ ਸੀ...ਅੱਜ ਮੇਰੀ ਦਾੜ੍ਹ ਵਿਚ ਉੱਕਾ ਕੋਈ ਪੀੜ ਨਹੀਂ ਹੋ ਰਹੀ।

---

ਹੇ ਈਸ਼ਵਰ !

ਈਸ਼ਵਰ ਪਤਾ ਨਹੀਂ ਕੀ ਚੀਜ਼ ਹੈ, ਉਂਜ ਹੀ ਇਹ ਲਫ਼ਜ਼ ਇਕ ਆਦਤ ਵਾਂਗ ਮੂੰਹੋਂ ਨਿਕਲ ਗਿਆ ਹੈ। ਆਦਤ ਵਾਂਗ ਨਹੀਂ ਇਕ ਦੁਖੇ ਹੋਏ ਸਾਹ ਵਾਂਗ।

ਸ਼ੀਲ ਬਾਬਾ ਨੇ ਇਕ ਦਿਨ ਮਕਰ ਧ੍ਵਜ ਦਾ ਨੁਸਖ਼ਾ ਲਿਖਾਂਦਿਆਂ ਆਖਿਆ ਸੀ— ''ਅਨਾੜੀ ਹਕੀਮ ਵਾਂਗੂ ਕੁਝ ਕੱਚਾ ਪੱਕਾ ਕਰ ਕੇ ਨਾ ਕਿਸੇ ਨੂੰ ਖੁਆ ਦੇਈਂ। ਪਾਰਾ ਕੱਚਾ ਰਹਿ ਗਿਆ ਤਾਂ ਖਾਣ ਵਾਲੇ ਦੀਆਂ ਹੱਡੀਆਂ ਗਲ ਜਾਣਗੀਆਂ...'' ਤੇ ਅੱਜ ਮੈਂ ਕੱਚਾ ਪਾਰਾ ਖਾ ਲਿਆ ਹੈ। ਰੋਜ਼ ਨਫ਼ਰਤ ਦੀ ਇਕ ਗਰੀ ਜਿਹੀ ਖਾਂਦਾ ਸਾਂ, ਅੱਜ ਕੱਚਾ ਪਾਰਾ ਖਾ ਲਿਆ ਹੈ।

ਸ਼ਾਇਦ ਹਰ ਜ਼ਿੰਦਗੀ ਇਕ ਮਕਰ ਧ੍ਵਜ ਹੁੰਦੀ ਹੈ। ਈਸ਼ਵਰ ਜਦੋਂ ਵੀ ਕਿਸੇ ਮਨੁੱਖ ਨੂੰ ਪੈਦਾ ਕਰਦਾ ਹੈ, ਜ਼ਿੰਦਗੀ ਨਾਮ ਦੀ ਚੀਜ਼ ਮਕਰ ਧ੍ਵਜ ਵਾਂਗ ਉਸ ਨੂੰ ਖੁਆ ਦੇਂਦਾ ਹੈ। ਤੇ ਮਨੁੱਖ ਹੱਸਦਾ ਹੈ, ਖੇਡਦਾ ਹੈ, ਜਵਾਨ ਹੁੰਦਾ ਹੈ, ਤੇ ਉਹਦੀ ਜਵਾਨੀ ਧਰਤੀ ਉਤੇ ਠੁਮਕ ਕੇ ਤੁਰਦੀ ਹੈ...ਧਮਕ ਕੇ ਤੁਰਦੀ ਹੈ...

ਤੇ ਜਾਪਦਾ ਹੈ—ਈਸ਼ਵਰ ਨੇ ਜਦੋਂ ਮੈਨੂੰ ਜਨਮ ਦਿੱਤਾ ਸੀ, ਜਦੋਂ ਜ਼ਿੰਦਗੀ ਨਾਮ ਦੀ ਚੀਜ਼ ਉਹਨੇ ਮੈਨੂੰ ਮਕਰ ਧ੍ਵਜ ਵਾਂਗ ਖੁਆਈ ਸੀ, ਉਸ ਦਿਨ ਅਨਾੜੀ ਹਕੀਮ ਵਾਂਗੂ ਮਕਰ ਧ੍ਵਜ ਬਣਾਂਦਿਆਂ ਉਹਦੇ ਕੋਲੋਂ ਪਾਰਾ ਕੱਚਾ ਰਹਿ ਗਿਆ ਸੀ...

ਇਹ ਕੱਚਾ ਪਾਰਾ ਮੈਂ ਸ਼ਾਇਦ ਅੱਜ ਨਹੀਂ ਖਾਧਾ, ਆਪਣੇ ਜਨਮ ਵੇਲੇ ਹੀ ਖਾ ਲਿਆ ਸੀ। ਸਿਰਫ਼ ਅੱਜ ਉਸ ਦੇ ਅਸਰ ਨੂੰ ਵੇਖ ਰਿਹਾ ਹਾਂ—ਕਿਉਂਕਿ ਅੱਜ ਜਾਪ ਰਿਹਾ ਹੈ ਕਿ ਮੇਰੀਆਂ ਹੱਡੀਆਂ ਗਲਣੀਆਂ ਸ਼ੁਰੂ ਹੋ ਗਈਆਂ ਹਨ...

ਅੱਜ ਸਵੇਰ ਸਾਰ—ਪ੍ਰਭਾਤ ਦੀ ਪਹਿਲੀ ਕਿਰਨ ਨਾਲ—ਮਹੰਤ ਕਿਰਪਾ ਸਾਗਰ ਜੀ ਨੂੰ ਜਾਪਿਆ ਕਿ ਉਨ੍ਹਾਂ ਦੀ ਉਮਰ ਦੇ ਦਿਨ ਪੁੱਗ ਗਏ ਹਨ। ਉਨ੍ਹਾਂ ਨੇ ਸਾਈਂ ਮੰਗਤ ਰਾਮ ਦੇ ਮੋਢੇ ਦਾ ਸਹਾਰਾ ਲਿਆ, ਮੰਜੀ ਉਤੋਂ ਉਠੇ, ਤੇ ਔਖੇ ਸੌਖੇ ਮੰਦਰ ਵਿਚ ਪਹੁੰਚ ਗਏ। ਮੈਨੂੰ ਬੁਲਾਇਆ। ਇਕ ਨਾਰੀਏਲ ਮੇਰੀ ਝੋਲੀ ਵਿਚ ਪਾਇਆ। ਤੇ ਫੇਰ ਜ਼ਰੀ ਦੀ ਇਕ ਪੱਗ ਸ਼ਿਵ ਪਾਰਬਤੀ ਦੇ ਪੈਰਾਂ ਨਾਲ ਛੁਹਾ ਕੇ ਮੇਰੇ ਸਿਰ ਉਤੇ ਬੰਨ੍ਹ ਦਿੱਤੀ। ਆਪਣੀ ਸਾਰੀ ਪਦਵੀ ਮੈਨੂੰ ਸੌਂਪ ਦਿੱਤੀ।

ਫੇਰ ਮੇਰੇ ਅੱਗੇ, ਆਪਣੀ ਪਦਵੀ ਦੇ ਪੈਰਾਂ ਅੱਗੇ, ਆਪ ਵੀ ਸਿਰ ਝੁਕਾਇਆ, ਸਾਈਂ ਮੰਗਤ ਰਾਮ ਤੇ ਗੋਬਿੰਦ ਸਾਧ ਨੂੰ ਵੀ ਸਿਰ ਝੁਕਾਣ ਲਈ ਆਖਿਆ, ਤੇ ਫੇਰ ਉਸ ਤੋਂ ਬਾਅਦ, ਜਿਹੜੇ ਕੋਈ ਵੀ ਮੰਦਰ ਵਿਚ ਮੱਥਾ ਟੇਕਣ ਲਈ ਆਏ, ਉਨ੍ਹਾਂ ਨੂੰ ਵੀ।

"ਸੋਚਿਆ ਸੀ—ਬਹੁਤ ਵੱਡਾ ਸਮਾਗਮ ਕਰਾਂਗਾ। ਪਰ ਹੁਣ ਵੇਲਾ ਨਹੀਂ..." ਉਨ੍ਹਾਂ ਨੂੰ ਸਿਰਫ਼ ਇਕ ਨਿੱਕੀ ਜਿਹੀ ਇਹ ਹਸਰਤ ਆਈ ਸੀ, ਉਂਜ ਉਹ ਬੜੇ ਸੁਰਖ਼ਰੂ ਲਗਦੇ ਸਨ।

"ਯੋਗਤਾ" ਨਾਂ ਦੀ ਕੋਈ ਚੀਜ਼ ਨਾ ਕਦੇ ਮੈਨੂੰ ਆਪਣੇ ਵਿਚ ਜਾਪੀ ਸੀ, ਨਾ ਉਸ ਵੇਲੇ ਜਾਪ ਰਹੀ ਸੀ। ਸਗੋਂ ਆਪਣਾ ਆਪ ਉਸ ਵੇਲੇ...ਯਾਦ ਆ ਰਿਹਾ ਸੀ ਕਿ ਮੰਗਲ ਨਾਂ ਦਾ ਇਕ ਸਾਧ ਕੁਝ ਵਰ੍ਹੇ ਹੋਏ, ਇਸ ਡੇਰੇ ਵਿਚ ਆ ਕੇ ਰਿਹਾ ਸੀ। ਉਹ ਜਿਥੇ ਵੀ ਬੈਠਦਾ ਸੀ, ਕੋਲੋਂ ਦੀ ਲੰਘਦੇ ਹਰ ਕੀੜੇ ਨੂੰ ਹੱਥ ਨਾਲ ਮਾਰਦਾ ਰਹਿੰਦਾ ਸੀ। ਰੋਜ਼ ਦੇ ਪਤਾ ਨਹੀਂ ਕਿੰਨੇ ਕੁ ਕੀੜੇ ਮਾਰਦਾ ਸੀ। ਉਹਦਾ ਆਖਣਾ ਸੀ—ਕਿ ਮੈਂ ਇਨ੍ਹਾਂ ਕੀੜਿਆਂ ਨੂੰ ਇਨ੍ਹਾਂ ਦੀ ਜੂਨ ਤੋਂ ਛੁਡਾ ਰਿਹਾ ਹਾਂ...

ਉਸ ਵੇਲੇ ਜ਼ਰੀ ਤਿੱਲੇ ਵਾਲੀ ਪੱਗ ਸਿਰ ਉਤੇ ਬੰਨ੍ਹ ਕੇ—ਮੈਨੂੰ ਆਪਣਾ ਆਪ ਬਿਲਕੁਲ ਉਸ ਕੀੜੇ ਵਾਂਗ ਜਾਪ ਰਿਹਾ ਸੀ, ਜਿਹਨੂੰ ਉਹਦੀ ਜੂਨ ਤੋਂ ਛੁਡਾਣ ਲਈ ਕਿਸੇ ਮੰਗਲ ਸਾਧ ਦੀ ਲੋੜ ਸੀ।

ਪਰ ਆਖਿਆ ਕੁਝ ਨਹੀਂ, ਆਖਣ ਦਾ ਕੁਝ ਵੀ ਹੱਕ ਨਹੀਂ ਸੀ।

ਤਰਕਾਲਾਂ ਤਕ ਮਹੰਤ ਕਿਰਪਾ ਸਾਗਰ ਜੀ ਨੂੰ ਹੋਰ ਵੀ ਯਕੀਨ ਹੋ ਗਿਆ ਕਿ ਉਨ੍ਹਾਂ ਦੀ ਉਮਰ ਦੇ ਦਿਨ ਏਨੇ ਪੁੱਗ ਗਏ ਸਨ, ਕਿ ਇਹ ਸ਼ਾਇਦ ਆਖ਼ਰੀ ਦਿਨ ਸੀ। ਸਭ ਨੂੰ ਆਪਣੀ ਕੋਠੜੀ ਵਿਚੋਂ ਬਾਹਰ ਭੇਜ ਦਿਤਾ। ਅੱਜ ਉਨ੍ਹਾਂ ਦੀ ਹਾਲਤ ਵੱਲ ਵੇਖਦਿਆਂ, ਮੰਦਰ ਵਿਚ ਆਏ ਕਿੰਨੇ ਹੀ ਸ਼ਰਧਾਲੂ, ਮੰਦਰ ਵਿਚੋਂ ਵਾਪਿਸ ਨਹੀਂ ਸਨ ਗਏ, ਉਨ੍ਹਾਂ ਨੇ ਸਭ ਨੂੰ ਵਾਪਸ ਜਾਣ ਦਾ ਹੁਕਮ ਦਿੱਤਾ।

ਤੇ ਫੇਰ ਮੈਨੂੰ ਇਕੱਲਿਆਂ ਕੋਠੜੀ ਵਿਚ ਬੁਲਾਇਆ। ਪੈਰਾਂ ਕੋਲ ਹੋ ਕੇ ਬੈਠ ਗਿਆ ਸਾਂ। ਉਨ੍ਹਾਂ ਨੇ ਪੈਰਾਂ ਵਲੋਂ ਉਠਾ ਕੇ ਆਪਣੀ ਬਾਂਹ ਕੋਲ ਬਿਠਾਇਆ। ਆਪਣੀਆਂ ਅੱਖਾਂ ਦੇ ਸਾਹਮਣੇ।

ਪਿਛਲੇ ਕਈ ਦਿਨਾਂ ਤੋਂ ਮੂੰਹ ਦੀ ਸੋਜ ਨਾਲ ਉਨ੍ਹਾਂ ਨੂੰ ਬੋਲਣ ਲੱਗਿਆਂ ਔਖ ਹੁੰਦਾ ਸੀ, ਪਰ ਉਨ੍ਹਾਂ ਦੇ ਅੱਧੇ ਜਿਹੇ ਉਚਾਰਣ ਨੂੰ ਸਮਝਣ ਦੀ ਆਦਤ ਪੈ ਗਈ ਹੋਈ ਸੀ। ਇਸ ਲਈ ਉਨ੍ਹਾਂ ਨੇ ਜੋ ਕੁਝ ਆਖਿਆ ਸਮਝਣ ਲਈ ਔਖ ਨਹੀਂ ਹੋਇਆ।

ਸਮਝਣ ਲਈ ਤਾਂ ਸ਼ਾਇਦ ਏਨਾ ਔਖ ਹੋਇਆ ਹੈ ਕਿ ਸਾਰੀ ਉਮਰ ਵੀ ਸਮਝ ਨਹੀਂ ਲਗੇਗੀ, ਪਰ ਸੁਣਨ ਵਿਚ ਔਖ ਨਹੀਂ ਹੋਇਆ।

"ਸਿਰ ਦੀ ਪਦਵੀ, ਸਿਰ ਦਾ ਭਾਰ, ਉਤਾਰ ਕੇ ਜਿਵੇਂ ਤੈਨੂੰ ਦਿੱਤਾ ਹੈ, ਉਸੇ ਤਰ੍ਹਾਂ ਮਨ ਦਾ ਇਕ ਭੇਤ, ਮਨ ਦਾ ਭਾਰ ਵੀ ਉਤਾਰ ਕੇ ਤੈਨੂੰ ਦੇਣਾ ਹੈ..."

ਸਵੇਰੇ ਜਿਸ ਤਰ੍ਹਾਂ ਤਿੱਲੇ ਦੀ ਤੇ ਜ਼ਰੀ ਦੀ ਪੱਗ ਸਿਰ ਉਤੇ ਰੱਖ ਲਈ ਸੀ, ਮੈਂ ਮੂੰਹੋਂ ਕੁਝ ਨਹੀਂ ਸੀ ਆਖਿਆ, ਉਸੇ ਤਰ੍ਹਾਂ ਜੋ ਕੁਝ ਉਨ੍ਹਾਂ ਦੱਸਿਆ, ਛਾਤੀ ਉਤੇ ਰੱਖ ਲਿਆ। ਮੈਂ ਮੂੰਹੋਂ ਬਿਲਕੁਲ ਕੁਝ ਨਹੀਂ ਆਖਿਆ।

ਸਿਰਫ਼ ਇਹ ਜਾਪਦਾ ਹੈ—ਸਿਰ ਸ਼ਾਇਦ ਸਾਬਤ ਰਹੇਗਾ, ਪਰ ਛਾਤੀ ਸਾਬਤ ਨਹੀਂ ਰਹੇਗੀ।

"ਅੱਜ ਜੋ ਵੀ ਪਦਵੀ ਤੈਨੂੰ ਮਿਲੀ ਹੈ, ਇਹ ਤੇਰਾ ਹੱਕ ਸੀ। ਇਹ ਸਿਰਫ਼ ਤੈਨੂੰ ਮਿਲ ਸਕਦੀ ਸੀ...

"ਜਿਸ ਤਰ੍ਹਾਂ, ਜੋ ਕੁਝ ਵੀ ਕਿਸੇ ਬਾਪ ਕੋਲ ਹੁੰਦਾ ਹੈ, ਬੇਟੇ ਨੂੰ ਮਿਲਦਾ ਹੈ... ਅਮੀਰ ਬਾਪ ਕੋਲੋਂ ਅਮੀਰੀ, ਫ਼ਕੀਰ ਬਾਪ ਕੋਲੋਂ ਫ਼ਕੀਰੀ...

"ਮੈਨੂੰ ਸਭ ਕੁਝ ਮਿਲਿਆ, ਜ਼ਬਾਨ ਨਹੀਂ ਮਿਲੀ। ਏਸ ਜ਼ਬਾਨ ਨਾਲ ਮੈਂ ਕਦੇ ਤੈਨੂੰ ਬੇਟਾ ਨਹੀਂ ਆਖ ਸਕਿਆ...ਐਸੇ ਵੇਲੇ ਸਿਰਫ਼ ਭਗਵਾਨ ਹਾਜ਼ਰ ਹੈ, ਹੋਰ ਕੋਈ ਨਹੀਂ, ਤੇ ਭਗਵਾਨ ਦੀ ਹਾਜ਼ਰੀ ਵਿਚ ਮੈਂ ਇਕ ਵਾਰ ਤੈਨੂੰ ਬੇਟਾ ਆਖ ਕੇ...ਮੇਰਾ ਆਪਣਾ ਬੇਟਾ..."

ਇਹ ਸਾਰੇ ਲਫ਼ਜ਼—ਜਿਉਂ ਜਿਉਂ ਉਨ੍ਹਾਂ ਦੇ ਮੂੰਹ ਵਿਚੋਂ ਨਿਕਲਦੇ ਗਏ—ਮੈਂ ਆਪਣੀ ਛਾਤੀ ਉਤੇ ਰਖਦਾ ਗਿਆ। ਵੇਖਣ ਦਾ, ਜਾਨਣ ਦਾ, ਤੇ ਸੋਚਣ ਦਾ ਵਕਤ ਨਹੀਂ ਸੀ, ਸਿਰਫ਼ ਇਨ੍ਹਾਂ ਨੂੰ ਫੜ ਫੜ ਕੇ ਆਪਣੀ ਛਾਤੀ ਉਤੇ ਰੱਖਦਾ ਗਿਆ।

"ਤੇਰੀ ਮਾਂ ਇਕ ਪੁੰਨ ਆਤਮਾ ਹੈ...ਉਹਨੂੰ ਕਦੇ ਦੋਸ਼ ਨਾ ਦੇਵੀਂ...ਭਗਵਾਨ ਨੇ ਆਪ ਸੁਪਨੇ ਵਿਚ ਉਹਨੂੰ ਦਰਸ਼ਨ ਦਿੱਤੇ...ਇਸ ਸੰਜੋਗ ਦਾ ਹੁਕਮ ਕੀਤਾ...ਉਸ ਨੇ ਸਿਰਫ਼ ਹੁਕਮ ਮੰਨਿਆ...ਤੇ ਮੈਂ ਸਿਰਫ਼ ਇਕ ਵਾਰ ਉਸ ਨੂੰ ਅੰਗੀਕਾਰ...ਫੇਰ ਕਦੇ ਨਜ਼ਰ ਭਰ ਕੇ ਉਹਦੇ ਵੱਲ ਨਹੀਂ ਵੇਖਿਆ...ਉਹਦੀ ਸਾਧ ਪੂਰੀ ਹੋ ਗਈ...ਉਹਨੂੰ ਇਕ ਪੁੱਤਰ ਦੀ ਸਾਧ ਸੀ...ਤੇਰੀ...ਮੇਰੀ ਵੀ ਜਨਮ ਜਨਮ ਦੀ ਤ੍ਰਿਸ਼ਨਾ ਮਿਟ ਗਈ... ਤੇਰਾ ਜਨਮ ਇਕ ਪੁੰਨ ਆਤਮਾ ਦਾ ਜਨਮ..."

ਕੋਠੜੀ ਦਾ ਬੂਹਾ ਖੜਕਿਆ। ਦੂਰ ਪਾਰ ਮੰਦਰਾਂ ਦੇ ਸਾਧਾਂ ਤੱਕ ਮਹੰਤ ਜੀ ਦੇ ਰੋਗ ਦੀ ਖ਼ਬਰ ਕਈਆਂ ਦਿਨਾਂ ਤੋਂ ਪਹੁੰਚੀ ਹੋਈ ਸੀ, ਪਰ ਅੱਜ ਸਵੇਰ ਦੀ—ਮੰਦਰ ਦੇ ਵਾਰਿਸ ਥਾਪਣ ਦੀ—ਗੱਲ ਵੀ ਸ਼ਾਇਦ ਪਹੁੰਚ ਗਈ ਸੀ, ਤੇ ਉਨ੍ਹਾਂ ਨੇ, ਅੰਤ ਨੇੜੇ ਜਾਣ ਕੇ, ਅਜ ਛੇਤੀ ਨਾਲ ਉਨ੍ਹਾਂ ਦੀ ਸੁਰਤ ਲੈਣੀ ਚਾਹੀ ਸੀ। ਉਨ੍ਹਾਂ ਆਇਆਂ ਨੂੰ,

ਕੋਠੜੀ ਵਿਚ ਬਿਠਾ ਕੇ, ਮੈਂ ਕੋਠੜੀ ਵਿਚੋਂ ਬਾਹਰ ਆ ਗਿਆ।

ਰੋਜ਼, ਸੌਣ ਤੋਂ ਪਹਿਲਾਂ, ਕਿੰਨਾ ਚਿਰ ਦੁਆਲੇ ਦੀਆਂ ਪਹਾੜੀ ਡੰਡੀਆਂ ਉਤੇ ਘੁੰਮਦਾ ਹਾਂ। ਅਜ ਵੀ ਉਹੀ ਡੰਡੀਆਂ ਹਨ, ਪੈਰਾਂ ਦੀਆਂ ਪਛਾਣੀਆਂ ਹੋਈਆਂ, ਪਰ ਪੈਰਾਂ ਨੂੰ ਕਈ ਵਾਰ ਪੱਥਰਾਂ ਦੀ ਠੋਕਰ ਲੱਗੀ ਹੈ।

ਪੈਰ ਕਬੀ ਜਾ ਰਹੇ ਹਨ...ਲੱਤਾਂ ਵਿਚਲੀਆਂ ਹੱਡੀਆਂ ਜਿਵੇਂ ਗਲ ਕੇ ਪੋਲੀਆਂ ਹੁੰਦੀਆਂ ਜਾ ਰਹੀਆਂ ਹਨ...ਕੋਈ ਕੱਚਾ ਪਾਰਾ ਖਾ ਲਵੇ ਤਾਂ ਸ਼ਾਇਦ ਇੰਜ ਹੀ ਹੁੰਦਾ ਹੋਵੇਗਾ...

— ———

ਜੇ ਜਨਮ ਬਦਲਣਾ ਇਕ ਚੋਲਾ ਬਦਲਣਾ ਹੈ, ਤਾਂ ਮੈਂ ਰੋਜ਼ ਦੋ ਚੋਲੇ ਬਦਲਦਾ ਹਾਂ। ਚਾਰ ਪਹਿਰ, ਇਕ ਚੋਲਾ, ਪਹਿਨਦਾ ਹਾਂ—ਡੇਰੇ ਦੇ ਸਵਾਮੀ ਹੋਣ ਦਾ। ਅਤੇ ਚਾਰ ਪਹਿਰ, ਦੂਸਰਾ ਚੋਲਾ, ਇਕ ਬੜੇ ਬਦਸ਼ਕਲ ਕੀੜੇ ਦਾ।

ਕੀੜੇ ਦਾ ਲਫ਼ਜ਼ ਜਿੰਨਾ ਹੀਨ ਹੈ, ਸਵਾਮੀ ਦਾ ਲਫ਼ਜ਼ ਉੱਨਾ ਹੀ ਮਹਾਨ। ਇਹ ਮੇਰੀ ਹੋਂਦ ਦੇ ਦੋ ਸਿਰੇ ਹਨ। ਹੀਨਤਾ ਤੇ ਮਹਾਨਤਾ।

ਜਦੋਂ ਸੌਂਦਾ ਹਾਂ—ਵੇਖਦਾ ਹਾਂ ਕਿ ਇਕ ਕਾਲੇ ਤੇ ਬਦਸ਼ਕਲ ਕੀੜੇ ਵਾਂਗੂ ਮੈਂ ਇਕ ਖੁੱਡ ਵਿਚੋਂ ਨਿਕਲ ਰਿਹਾ ਹਾਂ, ਤੇ ਮੈਨੂੰ ਜ਼ਮੀਨ ਉਤੇ ਰੀਂਗਦੇ ਨੂੰ ਵੇਖ ਕੇ, ਮੰਗਲ ਸਾਧ ਆਪਣੇ ਪਾਥੀ ਵਰਗੇ ਹੱਥ ਨੂੰ ਮੇਰੇ ਉਤੇ ਉਲਾਰ ਕੇ ਹੱਸ ਰਿਹਾ ਹੁੰਦਾ ਹੈ "ਆ, ਮੈਂ ਤੈਨੂੰ ਇਸ ਜੂਨ ਵਿਚੋਂ ਛੁਡਾਵਾਂ..."

ਜਾਗਦਾ ਹਾਂ—ਪੈਰਾਂ ਕੋਲ ਕਈ ਮੱਥੇ ਝੁਕੇ ਹੋਏ ਹੁੰਦੇ ਹਨ, ਤੇ ਮੈਂ ਇਕ ਪਦਵੀ ਦੇ ਆਸਣ ਉਤੇ ਬੈਠ ਕੇ ਜ਼ਮੀਨ ਤੋਂ ਉਤਾਂਹ ਉਠ ਰਿਹਾ ਹੁੰਦਾ ਹਾਂ। ਦੋਹਾਂ ਸਿਰਿਆਂ ਦੇ ਵਿਚਕਾਰ ਇਕ ਗੁਫ਼ਾ ਹੈ—ਬੜੀ ਭੀੜੀ ਤੇ ਬੜੀ ਹਨੇਰੀ। ਮੰਦਰ ਦੀ ਇਕ ਕੰਧ ਵਿਚੋਂ ਨਿਕਲਦੀ ਗੁਫ਼ਾ ਵਾਂਗ। ਤੇ ਕਈ ਵਾਰ ਮੈਂ ਇਨ੍ਹਾਂ ਦੋਹਾਂ ਸਿਰਿਆਂ ਤੋਂ ਬਚਣ ਲਈ ਉਸ ਗੁਫ਼ਾ ਵਿਚ ਵੜ ਜਾਂਦਾ ਹਾਂ।

ਇਹ ਮੇਰੀਆਂ ਕਾਲੀਆਂ ਤੇ ਹਨੇਰੀਆਂ ਸੋਚਾਂ ਦੀ ਗੁਫ਼ਾ ਹੈ। ਮਸਲਨ : ਕਦੀ ਇਕ ਕਲਪਨਾ ਕਰ ਕੇ ਵੇਖਦਾ ਹਾਂ ਕਿ ਮੇਰੀ ਮਾਂ ਨੇ ਮਹੰਤ ਕਿਰਪਾ ਸਾਗਰ ਜੀ ਕੋਲੋਂ ਇਕ ਪੁੱਤਰ ਦੀ ਦਾਤ ਕਿਸ ਤਰ੍ਹਾਂ ਮੰਗੀ ਹੋਵੇਗੀ...ਮਹੰਤ ਕਿਰਪਾ ਸਾਗਰ ਜੀ ਨੇ ਉਹਦੇ ਸਿਰ ਉਤੇ ਅਸ਼ੀਰਵਾਦ ਦਾ ਹੱਥ ਰਖ ਕੇ, ਫੇਰ ਉਸ ਹੱਥ ਨੂੰ ਹੌਲੀ ਹੌਲੀ ਕਿਸ ਤਰ੍ਹਾਂ ਉਹਦੇ ਅੰਗਾਂ ਉਤੇ ਫੇਰਿਆ ਹੋਵੇਗਾ...ਸ਼ਾਇਦ ਆਪਣੀ ਕੋਠੜੀ ਵਿਚ ਜਾ ਕੇ, ਜਾਂ ਸ਼ਾਇਦ ਮੰਦਰ ਦੇ ਪਾਸੇ ਨਾਲ ਲਗਦੇ ਰੁੱਖਾਂ ਦੇ ਸੰਘਣੇ ਝੁੰਡ ਵਿਚ ਜਾ ਕੇ...ਫੇਰ ਚਿੱਟੇ ਕਪੜੇ ਤੇ ਭਗਵੇ ਕਪੜੇ ਕਿਸ ਤਰ੍ਹਾਂ ਕੁਝ ਚਿਰ ਲਈ ਇਕ ਦੂਜੇ ਵਿਚ ਮੁੱਚੜ ਗਏ ਹੋਣਗੇ...

"ਤੇਰੀ ਮਾਂ ਇਕ ਪੁੰਨ ਆਤਮਾ..." ਮਹੰਤ ਜੀ ਦੇ ਆਖੇ ਹੋਏ ਇਹ ਲਫ਼ਜ਼ ਗੁਫਾ ਦੇ ਹਨੇਰੇ ਵਿਚ ਬੜੀ ਜ਼ੋਰ ਦੀ ਹੱਸਦੇ ਹਨ, ਤੇ ਫੇਰ ਉਹ ਹਾਸਾ ਇਕ ਜੀਊਂਦੇ ਜਾਗਦੇ ਬਾਲ ਦੀ ਸ਼ਕਲ ਵਿਚ ਡਡਿਆ ਕੇ ਰੋਣ ਲਗ ਪੈਂਦਾ ਹੈ...

ਮੈਂ ਗੁਫਾ ਵਿਚੋਂ ਬਾਹਰ ਵੀ ਆ ਜਾਵਾਂ, ਤਾਂ ਉਹ ਬਾਲ ਉਸੇ ਗੁਫਾ ਵਿਚ ਪਿਆ, ਡਡਿਆ ਕੇ ਰੋਂਦਾ ਰਹਿੰਦਾ ਹੈ...

ਮਹੰਤ ਜੀ ਦੇ ਚਲਾਣੇ ਦੀ ਖ਼ਬਰ ਸੁਣ ਕੇ, ਪਿੰਡ ਦੀ ਕੋਈ ਤੀਵੀਂ ਜਾਂ ਕੋਈ ਮਰਦ ਹੀ ਹੋਵੇਗਾ, ਜੋ ਉਨ੍ਹਾਂ ਦੇ ਆਖ਼ਰੀ ਦਰਸ਼ਨ ਕਰਨ ਲਈ ਨਹੀਂ ਆਇਆ ਹੋਵੇਗਾ। ਮਾਂ ਵੀ ਆਈ ਸੀ। ਪਿੰਡ ਦੀਆਂ ਸਭਨਾਂ ਔਰਤਾਂ ਨੇ ਵਾਰੋ ਵਾਰੀ ਮਹੰਤ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਸੀ, ਤੇ ਉਨ੍ਹਾਂ ਵਾਂਗ ਮਾਂ ਨੇ ਵੀ ਟੇਕਿਆ ਸੀ। ਪਰ ਉਹ ਜਦੋਂ ਮਹੰਤ ਜੀ ਦੀ ਲਾਸ਼ ਦੇ ਪੈਰਾਂ ਕੋਲ ਝੁਕੀ ਸੀ—ਮੈਨੂੰ ਉਹਦੇ ਮੂੰਹ ਉਤੋਂ ਦਿਸਦਾ ਪਿਆ ਸੀ ਕਿ ਉਸ ਇਕ ਘੜੀ ਵਿਚ ਉਹਦੇ ਮੂੰਹ ਦੀਆਂ ਹੜੁਬਾਂ ਨਿਕਲ ਆਈਆਂ ਸਨ। ਮੇਰਾ ਖ਼ਿਆਲ ਹੈ, ਉਸ ਵੇਲੇ ਉਹ ਜ਼ਰੂਰ ਸੋਚ ਰਹੀ ਹੋਵੇਗੀ ਕਿ ਮਹੰਤ ਜੀ ਦੇ ਚਲਾਣੇ ਨਾਲ, ਜੇ ਉਹ ਪੂਰੀ ਨਹੀਂ ਤਾਂ ਅੱਧੀ ਵਿਧਵਾ ਜ਼ਰੂਰ ਹੋ ਗਈ ਸੀ...

ਉਹਦੇ "ਅੱਧੀ ਵਿਧਵਾ" ਹੋਣ ਦੇ ਖ਼ਿਆਲ ਨਾਲ ਇਕ ਹਮਦਰਦੀ ਜਹੀ ਆਈ ਸੀ। ਅਸਲ ਵਿਚ ਆਈ ਨਹੀਂ ਸੀ, ਸਿਰਫ਼ ਮੈਂ ਸੋਚਿਆ ਸੀ ਕਿ ਆਉਣੀ ਚਾਹੀਦੀ ਸੀ। ਤੇ ਫੇਰ ਮੈਂ ਇਹ ਸੋਚਣ ਲਗ ਪਿਆ ਸਾਂ—ਅਜ ਇਹ ਹਮਦਰਦੀ ਮੈਨੂੰ ਆਪਣੇ ਨਾਲ ਵੀ ਆਉਣੀ ਚਾਹੀਦੀ ਹੈ ਕਿਉਂਕਿ ਆਪਣੇ ਬਾਪ ਦੀ ਮੌਤ ਨਾਲ ਮੈਂ ਸਹੀ ਅਰਥਾਂ ਵਿਚ ਯਤੀਮ ਹੋਇਆ ਹਾਂ, ਪਰ ਇਹ ਹਮਦਰਦੀ ਮੈਨੂੰ ਆਪਣੇ ਨਾਲ ਵੀ ਨਹੀਂ ਆਈ।

ਚਿਤਾ ਨੂੰ ਅੱਗ ਦਿੱਤੀ ਸੀ—ਚੇਲਾ ਹੋਣ ਦੇ ਨਾਤੇ ਵੀ ਦੇਣੀ ਸੀ, ਬੇਟਾ ਹੋਣ ਦੇ ਨਾਤੇ ਵੀ। ਇਕੋ ਬਦਨ ਵਿਚ ਦੋ ਨਾਤੇ ਸ਼ਾਮਿਲ ਹਨ, ਸਿਰਫ਼ ਮੈਂ ਸ਼ਾਮਿਲ ਨਹੀਂ। ਨਾ ਉਸ ਵੇਲੇ, ਚਿਤਾ ਨੂੰ ਅੱਗ ਦੇਣ ਵੇਲੇ, ਸ਼ਾਮਿਲ ਸਾਂ, ਨਾ ਹੁਣ।

ਅਜ ਇਕ ਅਜੀਬ ਘਟਨਾ ਵਾਪਰੀ ਹੈ। ਕਿਸੇ ਸ਼ਹਿਰੋਂ ਕੋਈ ਬੜੀ ਅਮੀਰ ਜਹੀ ਦਿਸਦੀ ਔਰਤ ਆਈ ਸੀ। ਉਹਦੇ ਨਾਲ ਦੋ ਦਾਸੀਆਂ ਸਨ, ਜਿਨ੍ਹਾਂ ਨੇ ਮੰਦਰ ਵਿਚ ਚੜ੍ਹਾਣ ਲਈ ਫਲ ਤੇ ਮਠਿਆਈ ਚੁੱਕੀ ਹੋਈ ਸੀ। ਉਹ ਮੰਦਰ ਦੀ ਇਸ ਮਹਾਨਤਾ ਨੂੰ ਸੁਣ ਕੇ ਆਈ ਸੀ ਕਿ ਇਸ ਮੰਦਰ ਵਿਚ ਪ੍ਰਾਰਥਨਾ ਕੀਤਿਆਂ, ਸੁੱਕੀ ਕੁੱਖ ਹਰੀ ਹੋ ਜਾਂਦੀ ਹੈ...ਉਹਦੇ ਹੱਥ ਪ੍ਰਾਰਥਨਾ ਵਿਚ ਜੁੜੇ ਹੋਏ ਸਨ, "ਕ੍ਰਿਸ਼ਨ ਖਾਵੇ ਲੱਡੂ ਪੇੜਾ, ਸ਼ਿਵਜੀ ਪੀਵੇ ਭੰਗ, ਬੈਲ ਕੀ ਸਵਾਰੀ ਕਰੇ ਪਾਰਬਤੀ ਕੇ ਸੰਗ, ਮੇਰੇ ਭੋਲੇ ਨਾਥ, ਮੇਰੇ ਕਾਜ ਸੰਪੂਰਨ ਕਰ..."

ਇਕ ਅਜੀਬ ਖ਼ਿਆਲ ਆਇਆ ਸੀ—ਕਹਿੰਦੇ ਹਨ ਤਵਾਰੀਖ਼ ਆਪਣੇ ਆਪ ਨੂੰ ਦੁਹਰਾਂਦੀ ਹੈ। ਤੇ ਅਜ ਸ਼ਾਇਦ ਤਵਾਰੀਖ਼ ਨੇ ਆਪਣੇ ਆਪ ਨੂੰ ਦੁਹਰਾਣਾ ਚਾਹਿਆ ਸੀ...ਲੱਗਾ—ਹੁਣੇ ਉਸ ਦੀਆਂ ਅਰਜੋਈਆਂ ਦੇ ਜਵਾਬ ਵਿਚ ਉਸ ਨੂੰ ਆਖ ਦਿਆਂਗਾ ਕਿ ਇਸ ਅਸਥਾਨ ਤੋਂ ਹਾਸਿਲ ਕੀਤਾ ਹੋਇਆ ਬੱਚਾ ਇਸੇ ਅਸਥਾਨ ਉਤੇ ਚੜ੍ਹਾਣਾ ਹੁੰਦਾ ਹੈ। ਤੇ ਫੇਰ ਜਦੋਂ ਉਹ ਹਾਂ ਕਰ ਦੇਵੇਗੀ, ਮੈਂ ਉਸਦਾ ਹੱਥ ਫੜਕੇ ਉਸਨੂੰ ਆਪਣੀ ਕੋਠੜੀ ਵਿਚ...

ਇਕ ਗਿਲਾਨੀ ਜਹੀ ਆ ਗਈ। ਜਾਪਿਆ—ਇਸ ਔਰਤ ਦਾ ਹੱਥ ਫੜ ਕੇ ਜਦੋਂ

ਇਸ ਨੂੰ ਆਪਣੀ ਕੋਠੜੀ ਵਿਚ ਲਿਜਾ ਰਿਹਾ ਹੋਵੇ ਗਾ, ਉਹ ਮੈਂ ਨਹੀਂ ਹੋਵਾਂਗਾ। ਉਹ ਮੇਰੇ ਰੂਪ ਵਿਚ ਇਕ ਵਾਰੀ ਫੇਰ ਮਹੰਤ ਕਿਰਪਾ ਸਾਗਰ ਮੇਰੀ ਮਾਂ ਦਾ ਹੱਥ ਫੜ ਕੇ ਉਸ ਨੂੰ ਆਪਣੀ ਕੋਠੜੀ ਵਿਚ...

ਇਸ ਲਈ ਉਸ ਔਰਤ ਨੂੰ ਕੁਝ ਨਹੀਂ ਆਖਿਆ। ਸਗੋਂ ਘਬਰਾ ਕੇ ਅੱਖਾਂ ਮੀਟ ਲਈਆਂ। ਉਸ ਨੇ ਸ਼ਾਇਦ ਇਹ ਸਮਝਿਆ ਸੀ ਕਿ ਮੈਂ ਉਹਦੇ ਨਮਿੱਤ ਪ੍ਰਾਰਥਨਾ ਕਰ ਰਿਹਾ ਸਾਂ, ਕਿਉਂਕਿ ਫੇਰ ਜਦੋਂ ਅੱਖਾਂ ਖੋਲ੍ਹੀਆਂ, ਉਹ ਬੜੀ ਸੰਤੁਸ਼ਟ ਹੋ ਕੇ, ਤੇ ਪ੍ਰਣਾਮ ਕਰ ਕੇ ਚਲੀ ਗਈ।

ਮਨ ਦੀ ਅਜੀਬ ਦਸ਼ਾ ਹੈ—ਮਾਂ ਨਾਲ ਹਮਦਰਦੀ ਕਰਨਾ ਚਾਹੁੰਦਾ ਹਾਂ, ਆਉਂਦੀ ਨਹੀਂ। ਫੇਰ ਇਹ ਸੋਚ ਕੇ ਕਿ ਮਨੁੱਖ ਦੀ ਮੌਤ ਤੋਂ ਬਾਅਦ ਤਾਂ ਉਹਦੇ ਨਾਲ ਕੁਝ ਹਮਦਰਦੀ ਆ ਜਾਣੀ ਚਾਹੀਦੀ ਹੈ, ਮਹੰਤ ਕਿਰਪਾ ਸਾਗਰ ਜੀ ਨਾਲ ਹਮਦਰਦੀ ਕਰਨਾ ਚਾਹੁੰਦਾ ਹਾਂ, ਪਰ ਕੁਝ ਨਹੀਂ ਹੁੰਦਾ। ਅਖ਼ੀਰ ਵਿਚ ਆਪਣਾ ਆਪ ਰਹਿ ਜਾਂਦਾ ਹੈ, ਸੋਚਦਾ ਹਾਂ ਤਿੰਨਾਂ ਪਾਤਰਾਂ ਵਿਚੋਂ ਇਕ ਹੀ ਸਹੀ, ਪਰ ਉਹ ਇਕ ਪਾਤਰ ਵੀ ਮੇਰੀ ਹਮਦਰਦੀ ਦਾ ਪਾਤਰ ਨਹੀਂ ਬਣਦਾ...

ਤੇ ਜੀਕਣ ਮਹੰਤ ਜੀ ਦੇ ਆਖ਼ਰੀ ਦਿਨਾਂ ਵਿਚ, ਉਨ੍ਹਾਂ ਦੇ ਮੂੰਹ ਦੀ ਸੋਜ ਵੀ ਉਤਰ ਗਈ ਸੀ, ਪਰ ਉਨ੍ਹਾਂ ਦੀ ਹਾਲਤ ਵਿਗੜਦੀ ਗਈ ਸੀ, ਹਕੀਮ ਨੇ ਦਸਿਆ ਸੀ ਕਿ ਮਸੂੜ੍ਹਿਆਂ ਵਿਚ ਪਈ ਹੋਈ ਪਾਕ ਅੰਦਰ ਨੂੰ ਉਤਰ ਕੇ ਮੇਹਦੇ ਵਿਚ ਪੈ ਗਈ ਸੀ... ਜਾਪਦਾ ਹੈ ਮੇਰੀ ਨਫ਼ਰਤ ਵੀ ਮੇਰੇ ਮੱਥੇ ਵਿਚੋਂ ਉਤਰ ਕੇ ਮੇਰੇ ਮਿਅਦੇ ਵਿਚ ਪੈ ਗਈ ਹੈ—ਕਿਸੇ ਨੂੰ ਕੁਝ ਨਹੀਂ ਕਹਿਣਾ ਚਾਹੁੰਦਾ, ਪਰ ਮੇਰੇ ਅੰਦਰੋਂ ਦੀ ਕੁਝ ਰੇਤ ਵਾਂਗੂ ਕਿਰਦਾ ਪਿਆ ਹੈ...

———————

ਕਿਸੇ ਆੜੂਆਂ ਦੇ ਰੁੱਖ ਨੂੰ ਜਦੋਂ ਵੀ ਫੁੱਲ ਪੈਂਦੇ ਹਨ, ਮੇਰੀਆਂ ਅੱਖਾਂ ਅਜੀਬ ਤਰ੍ਹਾਂ ਬੇਚੈਨ ਹੋ ਜਾਂਦੀਆਂ ਹਨ। ਜਾਪਦਾ ਹੈ ਉਹ ਸਿਰਫ਼ ਮੇਰੇ ਉਤੇ ਹੱਸਣ ਲਈ ਖਿੜਦੇ ਹਨ। ਇਹ ਸਿਰਫ਼ ਹੁਣ ਨਹੀਂ ਜਾਪਦਾ, ਜਦੋਂ ਬਹੁਤ ਛੋਟਾ ਸਾਂ, ਉਦੋਂ ਵੀ ਜਾਪਦਾ ਸੀ ਕਿ ਮੈਂ ਕਿਸੇ ਪੱਥਰ ਦੀ ਤਰੇੜ ਵਿਚੋਂ ਉੱਗ ਆਈ ਘਾਹ ਦੀ ਬਰੂਟੀ ਵਾਂਗ ਹਾਂ, ਹੋਰ ਸ਼ਾਇਦ ਕਿਸੇ ਨੂੰ ਪਤਾ ਨਹੀਂ, ਪਰ ਆੜੂਆਂ ਦੇ ਰੁੱਖ ਨੂੰ ਇਹ ਭੇਤ ਪਤਾ ਲਗ ਗਿਆ ਹੈ—ਤੇ ਉਹ ਜ਼ੋਰ ਦੀ ਖਿੜ ਖਿੜਾ ਕੇ ਹੱਸਦਾ ਪਿਆ ਹੈ...

"ਮੇਰੀ ਜੜ੍ਹ ਧਰਤੀ ਦੀ ਛਾਤੀ ਵਿਚ ਹੈ, ਤੇਰੀ ਕਿੱਥੇ ਵੇ ?" ਉਹ ਕਈ ਵਾਰ ਆਖਦਾ ਸੀ, ਤੇ ਬੜੀ ਜ਼ੋਰ ਦੀ ਹੱਸਦਾ ਸੀ—ਏਨੇ ਜ਼ੋਰ ਦੀ, ਕਿ ਉਹਦੇ ਕਈ ਫੁੱਲ ਝੜ ਕੇ ਮੇਰੇ ਪਿੰਡੇ ਉਤੇ ਡਿੱਗ ਪੈਂਦੇ ਸਨ—ਜਿਵੇਂ ਹੱਸਦਿਆਂ ਹੱਸਦਿਆਂ ਕਿਸੇ ਦੇ ਮੂੰਹ ਵਿਚੋਂ ਥੁੱਕਾਂ ਡਿੱਗ ਪੈਣ।

ਮੈਂ ਉਹਦੇ ਹੇਠਾਂ ਖਲੋਣਾ ਛੱਡ ਦਿੱਤਾ, ਨੇੜੇ ਖਲੋਣਾ ਵੀ ਛੱਡ ਦਿਤਾ। ਪਰ ਉਹ ਦੂਰ ਖਲੋਤਾ ਵੀ ਹੱਸ ਸਕਦਾ ਹੈ, ਇਸ ਲਈ ਜਦੋਂ ਉਹਦੇ ਹਾਸੇ ਦੀ ਆਵਾਜ਼ ਕੰਨੀਂ

ਪੈਂਦੀ ਹੈ, ਮੇਰੀਆਂ ਅੱਖਾਂ ਅਜੀਬ ਜ਼ਖ਼ਮਾਂ ਪੀਲੇਨ ਹੀ ਕੇ ਉਪਰ ਫੈਲਣ ਲਗ ਪੈਂਦੀਆਂ ਹਨ।

ਸਿਆਲ ਦੀ ਜੜ੍ਹ ਦੀ ਧਰਤੀ ਜਿਸ ਹੁੰਦੀ ਹੈ, ਹੰਝ ਵੀ ਰੁੱਖਾਂ ਦੀ, ਪਰ ਉਹ ਆਪਣੇ ਮੂੰਹ ਧਿਆਨ ਰਹਿੰਦੇ ਹਨ—ਆਪਣੇ ਸਾਵੇ ਪੀਲੇ ਬਦਨ ਵਿਚ ਲਿਪਟੇ ਹੋਏ। ਆੜੂਆਂ ਦੇ ਰੁੱਖ ਵਾਂਗ ਕੋਈ ਵੀ ਪਿੜ ਪਿੜਾ ਕੇ ਨਹੀਂ ਹੱਸਦਾ।

ਪਤਾ ਨਹੀਂ ਉਹਨੂੰ ਏਨੀ ਵਾਰ ਹੱਸਣ ਦੀ ਕਿਉਂ ਲੋੜ ਪੈਂਦੀ ਹੈ— ਜਦ ਕਿ ਮੈਨੂੰ ਪਤਾ ਹੈ ਕਿ ਮੈਂ ਕਿਸੇ ਪੱਥਰ ਦੀ ਤਰੇੜ ਵਿਚੋਂ ਆਪੇ ਹੀ ਉੱਗ ਆਈ ਘਾਹ ਦੀ ਇਕ ਬਰੂਟੀ ਹਾਂ, ਮੇਰੀਆਂ ਕੋਈ ਲਗਰਾਂ ਕਦੇ ਨਹੀਂ ਨਿਕਲਣਗੀਆਂ, ਲਗਰਾਂ ਨੂੰ ਕੋਈ ਫੁੱਲ ਕਦੇ ਨਹੀਂ ਪੈਣਗੇ, ਫੁੱਲਾਂ ਤੋਂ ਕੋਈ ਫਲ ਕਦੇ ਨਹੀਂ ਬਨਣਗੇ...

ਜੇ ਬਣ ਸਕਦੇ ਹੁੰਦੇ—ਮਹੰਤ ਕਿਰਪਾ ਸਾਗਰ ਜੀ ਨੇ ਜਦੋਂ ਆਪਣੇ ਆਖ਼ਰੀ ਸੁਆਸ ਲੈਂਦਿਆਂ ਮੈਨੂੰ ਇਸ਼ਾਰੇ ਨਾਲ ਕੋਲ ਬੁਲਾਇਆ ਸੀ, ਉਸੇ ਤਰਕਾਲ ਉਨ੍ਹਾਂ ਨੇ ਜੋ ਭੇਤ ਮੇਰੇ ਨਾਲ ਸਾਂਝਾ ਕੀਤਾ ਸੀ, ਉਨ੍ਹਾਂ ਦੀਆਂ ਅੱਖਾਂ ਵਿਚ ਉਸ ਭੇਤ ਦੀ ਲੋਅ ਸੀ, ਇਸ ਲੋਅ ਨੂੰ ਸ਼ਾਇਦ ਵਾਤਸਲ ਰਸ ਆਖਦੇ ਹਨ, ਪਰ ਮੇਰੇ ਪਿੰਡੇ ਦੀਆਂ ਨਾੜਾਂ ਵਿਚ ਕੋਈ ਲਹੂ ਨਹੀਂ ਸੀ ਪੰਘਰਿਆ। ਇਕ ਹੁਕਮ ਦਾ ਬੱਧਾ ਮੈਂ ਉਨ੍ਹਾਂ ਦੇ ਨੇੜੇ ਹੋ ਗਿਆ ਸਾਂ, ਪਰ ਉਨ੍ਹਾਂ ਦੇ ਬੋਲਦੇ ਲਹੂ ਦੇ ਜਵਾਬ ਵਿਚ ਮੇਰਾ ਲਹੂ ਕੁਝ ਨਹੀਂ ਸੀ ਬੋਲਿਆ। ਉਨ੍ਹਾਂ ਦੀਆਂ ਅੱਖਾਂ ਵਿਚ ਇਕ ਧੁੰਦ ਜਹੀ ਆ ਗਈ ਸੀ, ਸ਼ਾਇਦ ਕੋਈ ਹਸਰਤ ਜਹੀ ਸੀ, ਤੇ ਫੇਰ ਉਨ੍ਹਾਂ ਨੇ ਅੱਖਾਂ ਮੀਟ ਲਈਆਂ ਸਨ...ਮੈਂ ਪੱਥਰ ਦੀ ਤਰੇੜ ਵਿਚੋਂ ਉੱਗ ਆਈ ਘਾਹ ਦੀ ਇਕ ਤ੍ਰਿੜ ਜਹੀ ਹਾਂ, ਜੇ ਇਕ ਬੀਜ ਵਾਂਗ ਧਰਤੀ ਦੀ ਛਾਤੀ ਵਿਚੋਂ ਉਗਿਆ ਹੁੰਦਾ, ਜ਼ਰੂਰ ਮੇਰੀ ਕਿਸੇ ਲਗਰ ਉਤੇ ਲਹੂ ਦਾ ਫੁੱਲ ਖਿੜ ਪੈਂਦਾ...

ਸੁੰਦਰਾਂ ਨੇ ਵੀ ਇਹ ਅਜ਼ਮਾ ਕੇ ਵੇਖ ਲਿਆ ਹੈ। ਅੱਜ ਉਹਦੀ ਅਜ਼ਮਾਇਸ਼ ਦਾ ਦਿਨ ਸੀ, ਉਹਦੀ ਨਹੀਂ ਮੇਰੀ ਅਜ਼ਮਾਇਸ਼ ਦਾ...

"ਮੇਰੇ ਲਈ ਕੀ ਹੁਕਮ ਹੈ ?" ਮੰਦਰ ਦੇ ਨਾਲ ਲਗਦੇ ਇਕਲਾਪੇ ਜੰਗਲ ਵਿਚ ਉਹਨੇ ਮੈਨੂੰ ਪਤਾ ਨਹੀਂ ਕਿਸ ਤਰ੍ਹਾਂ ਢੂੰਡ ਲਿਆ ਸੀ, ਤੇ ਅਸਲੋਂ ਮੇਰੇ ਕੋਲ ਆ ਕੇ, ਇਹ ਆਖਦੀ ਨੇ, ਇਕ ਵਾਸਤੇ ਜਹੇ ਨਾਲ ਮੇਰੇ ਵਲ ਤੱਕਿਆ ਸੀ।

"ਮੇਰਾ ਹੁਕਮ ? ਕਿਸ ਲਈ ?" ਕੁਝ ਸਮਝ ਨਹੀਂ ਸੀ ਆਈ। ਸਿਰਫ਼ ਇਹ ਆਈ ਸੀ ਕਿ ਮੰਦਰ ਵਿਚ ਫੁੱਲਾਂ ਦੀ ਝੋਲੀ ਨੂੰ ਪਲਟਦੀ ਉਹ ਜਦੋਂ ਜ਼ਮੀਨ ਉਤੇ ਹੱਥ ਨਿਵਾਂਦੀ ਸੀ, ਤੇ ਉਹਦੀ ਤਲੀ ਮੇਰੇ ਪੈਰ ਨੂੰ ਛੋਹ ਜਾਂਦੀ ਜਾਪਦੀ ਸੀ, ਉਹ ਭੁਲੇਖਾ ਨਹੀਂ ਸੀ।

"ਕੀ ਪੂਰਨ ਏਸ ਜਨਮ ਵਿਚ ਵੀ ਸੁੰਦਰਾਂ ਨੂੰ ਸ੍ਵੀਕਾਰ ਨਹੀਂ ਕਰੇਗਾ ?" ਉਹਦੀਆਂ ਅੱਖਾਂ ਵਿਚ ਪਾਣੀ ਭਰਿਆ ਹੋਇਆ ਸੀ, ਅੱਖਾਂ ਵਿਚ ਵੀ, ਤੇ ਆਵਾਜ਼ ਵਿਚ ਵੀ, ਕਿਉਂਕਿ ਇਹ ਹਰਫ਼ ਵੀ ਗਿੱਲੇ ਹੋਏ ਜਾਪ ਰਹੇ ਸਨ।

"ਮੈਂ ਪੂਰਨ ਵੀ ਨਹੀਂ ਹਾਂ, ਤੇ ਰਾਜੇ ਦਾ ਬੇਟਾ ਵੀ ਨਹੀਂ" ਸਿਰਫ਼ ਏਨਾ ਹੀ ਆਖਿਆ ਸੀ। ਹੈਰਾਨ ਸਾਂ—ਪੱਥਰ ਦੀ ਤਰੇੜ ਵਿਚੋਂ ਨਿਕਲੀ ਘਾਹ ਦੀ ਬਰੂਟੀ ਵਾਲੀ

ਪੈਂਦੀ ਹੈ, ਮੇਰੀਆਂ ਅੱਖਾਂ ਅਜੀਬ ਤਰ੍ਹਾਂ ਬੇਚੈਨ ਹੋ ਕੇ ਉਧਰ ਵੇਖਣ ਲਗ ਪੈਂਦੀਆਂ ਹਨ।

ਪਿੱਪਲ ਦੀ ਜੜ੍ਹ ਵੀ ਧਰਤੀ ਵਿਚ ਹੁੰਦੀ ਹੈ, ਹੋਰ ਵੀ ਰੁੱਖਾਂ ਦੀ, ਪਰ ਉਹ ਆਪਣੇ ਮੂੰਹ ਧਿਆਨ ਰਹਿੰਦੇ ਹਨ—ਆਪਣੇ ਸਾਵੇ ਪੀਲੇ ਬਦਨ ਵਿਚ ਲਿਪਟੇ ਹੋਏ। ਆੜੂਆਂ ਦੇ ਰੁੱਖ ਵਾਂਗ ਕੋਈ ਵੀ ਖਿੜ ਖਿੜਾ ਕੇ ਨਹੀਂ ਹੱਸਦਾ।

ਪਤਾ ਨਹੀਂ ਉਹਨੂੰ ਏਨੀ ਵਾਰ ਹੱਸਣ ਦੀ ਕਿਉਂ ਲੋੜ ਪੈਂਦੀ ਹੈ— ਜਦ ਕਿ ਮੈਨੂੰ ਪਤਾ ਹੈ ਕਿ ਮੈਂ ਕਿਸੇ ਪੱਥਰ ਦੀ ਤਰੇੜ ਵਿਚੋਂ ਆਪੇ ਹੀ ਉੱਗ ਆਈ ਘਾਹ ਦੀ ਇਕ ਬਰੂਟੀ ਹਾਂ, ਮੇਰੀਆਂ ਕੋਈ ਲਗਰਾਂ ਕਦੇ ਨਹੀਂ ਨਿਕਲਣਗੀਆਂ. ਲਗਰਾਂ ਨੂੰ ਕੋਈ ਫੁੱਲ ਕਦੇ ਨਹੀਂ ਪੈਣਗੇ, ਫੁੱਲਾਂ ਤੋਂ ਕੋਈ ਫਲ ਕਦੇ ਨਹੀਂ ਬਨਣਗੇ...

ਜੇ ਬਣ ਸਕਦੇ ਹੁੰਦੇ—ਮਹੰਤ ਕਿਰਪਾ ਸਾਗਰ ਜੀ ਨੇ ਜਦੋਂ ਆਪਣੇ ਆਖ਼ਰੀ ਸੁਆਸ ਲੈਂਦਿਆਂ ਮੈਨੂੰ ਇਸ਼ਾਰੇ ਨਾਲ ਕੋਲ ਬੁਲਾਇਆ ਸੀ, ਉਸੇ ਤਰਕਾਲ ਉਨ੍ਹਾਂ ਨੇ ਜੋ ਭੇਤ ਮੇਰੇ ਨਾਲ ਸਾਂਝਾ ਕੀਤਾ ਸੀ, ਉਨ੍ਹਾਂ ਦੀਆਂ ਅੱਖਾਂ ਵਿਚ ਉਸ ਭੇਤ ਦੀ ਲੋਅ ਸੀ, ਇਸ ਲੋਅ ਨੂੰ ਸ਼ਾਇਦ ਵਾਤਸਲ ਰਸ ਆਖਦੇ ਹਨ, ਪਰ ਮੇਰੇ ਪਿੰਡੇ ਦੀਆਂ ਨਾੜਾਂ ਵਿਚ ਕੋਈ ਲਹੂ ਨਹੀਂ ਸੀ ਪੰਘਰਿਆ। ਇਕ ਹੁਕਮ ਦਾ ਬੱਧਾ ਮੈਂ ਉਨ੍ਹਾਂ ਦੇ ਨੇੜੇ ਹੋ ਗਿਆ ਸਾਂ, ਪਰ ਉਨ੍ਹਾਂ ਦੇ ਬੋਲਦੇ ਲਹੂ ਦੇ ਜਵਾਬ ਵਿਚ ਮੇਰਾ ਲਹੂ ਕੁਝ ਨਹੀਂ ਸੀ ਬੋਲਿਆ। ਉਨ੍ਹਾਂ ਦੀਆਂ ਅੱਖਾਂ ਵਿਚ ਇਕ ਧੁੰਦ ਜਹੀ ਆ ਗਈ ਸੀ, ਸ਼ਾਇਦ ਕੋਈ ਹਸਰਤ ਜਹੀ ਸੀ, ਤੇ ਫੇਰ ਉਨ੍ਹਾਂ ਨੇ ਅੱਖਾਂ ਮੀਟ ਲਈਆਂ ਸਨ...ਮੈਂ ਪੱਥਰ ਦੀ ਤਰੇੜ ਵਿਚੋਂ ਉੱਗ ਆਈ ਘਾਹ ਦੀ ਇਕ ਤ੍ਰਿੜ ਜਹੀ ਹਾਂ, ਜੇ ਇਕ ਬੀਜ ਵਾਂਗ ਧਰਤੀ ਦੀ ਛਾਤੀ ਵਿਚੋਂ ਉਗਿਆ ਹੁੰਦਾ, ਜ਼ਰੂਰ ਮੇਰੀ ਕਿਸੇ ਲਗਰ ਉਤੇ ਲਹੂ ਦਾ ਫੁੱਲ ਖਿੜ ਪੈਂਦਾ...

ਸੁੰਦਰਾਂ ਨੇ ਵੀ ਇਹ ਅਜ਼ਮਾ ਕੇ ਵੇਖ ਲਿਆ ਹੈ। ਅੱਜ ਉਹਦੀ ਅਜ਼ਮਾਇਸ਼ ਦਾ ਦਿਨ ਸੀ, ਉਹਦੀ ਨਹੀਂ ਮੇਰੀ ਅਜ਼ਮਾਇਸ਼ ਦਾ...

"ਮੇਰੇ ਲਈ ਕੀ ਹੁਕਮ ਹੈ ?" ਮੰਦਰ ਦੇ ਨਾਲ ਲਗਦੇ ਇਕਲਾਪੇ ਜੰਗਲ ਵਿਚ ਉਹਨੇ ਮੈਨੂੰ ਪਤਾ ਨਹੀਂ ਕਿਸ ਤਰ੍ਹਾਂ ਢੂੰਡ ਲਿਆ ਸੀ, ਤੇ ਅਸਲੋਂ ਮੇਰੇ ਕੋਲ ਆ ਕੇ, ਇਹ ਆਖਦੀ ਨੇ, ਇਕ ਵਾਸਤੇ ਜਹੇ ਨਾਲ ਮੇਰੇ ਵਲ ਤੱਕਿਆ ਸੀ।

"ਮੇਰਾ ਹੁਕਮ ? ਕਿਸ ਲਈ ?" ਕੁਝ ਸਮਝ ਨਹੀਂ ਸੀ ਆਈ। ਸਿਰਫ਼ ਇਹ ਆਈ ਸੀ ਕਿ ਮੰਦਰ ਵਿਚ ਫੁੱਲਾਂ ਦੀ ਝੋਲੀ ਨੂੰ ਪਲਟਦੀ ਉਹ ਜਦੋਂ ਜ਼ਮੀਨ ਉਤੇ ਹੱਥ ਨਿਵਾਂਦੀ ਸੀ, ਤੇ ਉਹਦੀ ਤਲੀ ਮੇਰੇ ਪੈਰ ਨੂੰ ਛੋਹ ਜਾਂਦੀ ਜਾਪਦੀ ਸੀ, ਉਹ ਭੁਲੇਖਾ ਨਹੀਂ ਸੀ।

"ਕੀ ਪੂਰਨ ਏਸ ਜਨਮ ਵਿਚ ਵੀ ਸੁੰਦਰਾਂ ਨੂੰ ਸ੍ਵੀਕਾਰ ਨਹੀਂ ਕਰੇਗਾ ?" ਉਹਦੀਆਂ ਅੱਖਾਂ ਵਿਚ ਪਾਣੀ ਭਰਿਆ ਹੋਇਆ ਸੀ, ਅੱਖਾਂ ਵਿਚ ਵੀ, ਤੇ ਆਵਾਜ਼ ਵਿਚ ਵੀ, ਕਿਉਂਕਿ ਇਹ ਹਰਫ਼ ਵੀ ਗਿੱਲੇ ਹੋਏ ਜਾਪ ਰਹੇ ਸਨ।

"ਮੈਂ ਪੂਰਨ ਵੀ ਨਹੀਂ ਹਾਂ, ਤੇ ਰਾਜੇ ਦਾ ਬੇਟਾ ਵੀ ਨਹੀਂ" ਸਿਰਫ਼ ਏਨਾ ਹੀ ਆਖਿਆ ਸੀ। ਹੈਰਾਨ ਸਾਂ—ਪੱਥਰ ਦੀ ਤਰੇੜ ਵਿਚੋਂ ਨਿਕਲੀ ਘਾਹ ਦੀ ਬਰੂਟੀ ਵਾਲੀ

ਗੱਲ. ਆੜੂਆਂ ਦੇ ਰੁੱਖ ਨੂੰ ਪਤਾ ਲਗ ਗਈ ਸੀ, ਪਰ ਸੁੰਦਰਾਂ ਨੂੰ ਕਿਉਂ ਨਹੀਂ ਸੀ ਪਤਾ ਲੱਗੀ।

ਮੰਦਰ ਦੀ ਪੂਜਾ ਵੇਲੇ ਜਦੋਂ ਉਹ ਫੁੱਲਾਂ ਦੀ ਝੋਲੀ ਨੂੰ ਪਲਟਦੀ ਸੀ ਉਹਦੀ ਬਾਂਹ ਫੁੱਲਾਂ ਦੇ ਢੇਰ ਵਿਚ ਇਕ ਸੱਪਣੀ ਵਾਂਗ ਪਈ ਹੋਈ ਲਗਦੀ ਸੀ, ਤੇ ਉਹ ਮੇਰੇ ਪੈਰ ਨੂੰ ਜਦੋਂ ਉਂਗਲਾਂ ਜਾਂ ਤਲੀ ਛੁਹਾਂਦੀ ਸੀ, ਪੈਰ ਮੂਰਛਤ ਜਿਹਾ ਹੋ ਗਿਆ ਜਾਪਦਾ ਸੀ—ਪਰ ਅੱਜ ਮੈਂ ਉਹਦੇ ਡੰਗ ਨੂੰ ਅਕਾਰਥਾ ਕਹ ਦਿਤਾ ਹੈ। ਭਲਾ ਘਾਹ ਦੀ ਬਰੂਟੀ ਨੂੰ ਵੀ ਕਦੇ ਸੱਪ ਦਾ ਜ਼ਹਿਰ ਚੜ੍ਹਦਾ ਹੈ ? ਮੈਨੂੰ ਉਹਦੀ ਕਿਸੇ ਗੱਲ ਦਾ ਜ਼ਹਿਰ ਨਹੀਂ ਚੜ੍ਹ ਸਕਦਾ...

"ਮੇਰੀ ਆਤਮਾ..." ਉਹ ਕੁਝ ਇਹੋ ਜਹੀ ਗੱਲ ਕਹਿਣ ਲੱਗੀ ਸੀ, ਮੈਂ ਪਰ੍ਹਾਂ, ਉਹਦੇ ਕੋਲੋਂ ਕੁਝ ਦੂਰ ਜਿਹਾ ਹੋ ਕੇ, ਖਲੋ ਗਿਆ। ਆਤਮਾ ਤੇ ਪੁੰਨ ਆਤਮਾ ਵਾਲੀ ਕਹਾਣੀ, ਜੋ ਮਹੰਤ ਕਿਰਪਾ ਸਾਗਰ ਜੀ ਨੇ ਸੁਣਾਈ ਸੀ, ਉਹੀ ਬੜੀ ਸੀ, ਏਸ ਕਹਾਣੀ ਨੂੰ ਫੇਰ ਅੱਜ ਸੁੰਦਰਾਂ ਕੋਲੋਂ ਨਹੀਂ ਸਾਂ ਸੁਣਦਾ ਚਾਹੁੰਦਾ।

"ਮੇਰੇ ਪੱਥਰ ਦੇ ਦੇਵਤਾ..." ਉਹਨੇ ਉਥੋਂ ਹੀ ਦੂਰ ਖਲੋਤੀ ਨੇ ਆਖਿਆ, ਤੇ ਫੇਰ ਕਾਹਲੀ ਨਾਲ ਉਥੋਂ ਚਲੀ ਗਈ...

ਸੁੰਦਰਾਂ ਝੱਲੀ ਹੈ, ਰੋ ਪਈ ਸੀ, ਪਤਾ ਨਹੀਂ ਉਹਨੇ ਆੜੂਆਂ ਦੇ ਰੁੱਖ ਵਲ ਕਿਉਂ ਨਹੀਂ ਵੇਖਿਆ—ਉਹ ਜੇ ਵੇਖਦੀ ਉਹਨੂੰ ਇਹ ਭੇਤ ਪਤਾ ਲਗ ਜਾਂਦਾ ਕਿ ਉਸ ਰੁੱਖ ਦੇ ਸਾਰੇ ਫੁੱਲ ਸਿਰਫ਼ ਮੇਰੇ ਉਤੇ ਹੱਸਣ ਲਈ ਖਿੜਦੇ ਹਨ...

ਪਿਛਲੇ ਕਈ ਸਾਲਾਂ ਤੋਂ ਮੈਂ ਕਦੇ ਆੜੂਆਂ ਦੇ ਰੁੱਖ ਹੇਠਾਂ ਨਹੀਂ ਖਲੋਤਾ, ਅੱਜ ਬੜਾ ਚਿਰ ਖਲੋਤਾ ਰਿਹਾ, ਜਾਪਿਆ ਅੱਜ ਜ਼ਰੂਰ ਖਲੋਣਾ ਸੀ, ਤੇ ਵੇਖਣਾ ਸੀ ਕਿ ਆਖ਼ਰ ਉਹਦੇ ਫੁੱਲ ਮੇਰੇ ਉਤੇ ਕਿੰਨਾ ਕੁ ਹੱਸ ਸਕਦੇ ਹਨ ?

---

ਆੜੂਆਂ ਦੇ ਗੁਲਾਬੀ ਫੁੱਲਾਂ ਦਾ ਹਾਸਾ, ਤੇ ਸੁੰਦਰਾਂ ਦੀਆਂ ਕਾਲੀਆਂ ਸ਼ਾਹ ਅੱਖਾਂ ਦੇ ਅੱਥਰੂ ਅਜੀਬ ਤਰ੍ਹਾਂ ਇਕ ਦੂਜੇ ਵਿਚ ਰਲਦੇ ਪਏ ਹਨ। ਸ਼ਾਇਦ ਇਹ ਹਾਸਾ ਬੀਆਂ ਵਰਗਾ ਹੈ, ਜਿਸ ਨੂੰ ਧਰਤੀ ਵਿਚ ਬੀਜ ਕੇ ਇਹ ਅੱਥਰੂ ਪਾਣੀ ਦੇਂਦੇ ਹਨ... ਜਾਂ ਅੱਥਰੂ ਗੋਲ ਬੀਆਂ ਵਰਗੇ ਹਨ, ਜਿਸ ਨੂੰ ਧਰਤੀ ਵਿਚ ਬੀਜ ਕੇ ਇਹ ਹਾਸਾ ਪਾਣੀ ਦੇਂਦਾ ਪਿਆ ਹੈ...

ਇਕ ਅਜੀਬ ਜਹੀ ਹਮਦਰਦੀ ਮੇਰੇ ਮਨ ਵਿਚ ਉਗ ਆਈ ਹੈ—ਮਾਂ ਨੂੰ ਤੇ ਭਲਾ ਸੁਪਨੇ ਵਿਚ ਭਗਵਾਨ ਦੇ ਦਰਸ਼ਨ ਹੋਏ, ਭਗਵਾਨ ਵਲੋਂ ਉਸ ਨੂੰ ਇਕ ਸੰਜੋਗ ਦਾ ਹੁਕਮ ਮਿਲਿਆ, ਮਹੰਤ ਕਿਰਪਾ ਸਾਗਰ ਜੀ ਨੇ ਭਗਵਾਨ ਦਾ ਹੁਕਮ ਮੰਨ ਲਿਆ, ਤੇ ਦੋਹਾਂ ਨੇ ਰਲ ਕੇ ਕੁਝ ਪ੍ਰਾਪਤ ਕਰ ਲਿਆ। ਪਰ ਉਹ ਤੀਸਰਾ ਆਦਮੀ...ਜੋ ਮੇਰੀ ਮਾਂ ਦਾ ਪਤੀ ਹੈ, ਪਰ ਮੇਰਾ ਬਾਪ ਨਹੀਂ...ਉਸ ਵਿਚਾਰੇ ਨੇ ਕੀ ਪ੍ਰਾਪਤ ਕੀਤਾ... ਸਿਰਫ ਇਕ ਭੁਲੇਖਾ ਕਿ ਮੈਂ ਉਸ ਦਾ ਬੇਟਾ ਹਾਂ, ਭਾਵੇਂ ਉਹਦੇ ਵਿਹੜੇ ਵਿਚ ਨਹੀਂ ਖੇਡਿਆ, ਭਾਵੇਂ ਉਹਦੇ ਖੇਤਾਂ ਵਿਚ ਉਹਦਾ ਹਲ ਨਹੀਂ ਚਲਾਇਆ, ਪਰ ਉਸ ਦੀ

ਵੰਸ਼ ਦਾ ਚਿਰਾਗ਼ ਹਾਂ...

ਕੀ ਚਿਰਾਗ਼ ਵਰਗਾ ਲਫ਼ਜ਼ ਵੀ ਏਨਾ ਕਾਲਾ ਤੇ ਹਨੇਰਾ ਹੋ ਸਕਦਾ ਹੈ...

ਜਾਪਦਾ ਹੈ—ਮਾਂ ਨੇ ਇਕ ਹਨੇਰਾ ਚੁਰਾਇਆ, ਜਦ ਤਕ ਹਨੇਰੇ ਨੂੰ ਆਪਣੀ ਕੁੱਖ ਵਿਚ ਛੁਪਾ ਸਕਦੀ ਸੀ, ਛੁਪਾਈ ਰਖਿਆ। ਫੇਰ ਜਦੋਂ ਛੁਪਾਇਆ ਨਾ ਗਿਆ, ਉਹਦੀ ਇਕ ਪੋਟਲੀ ਬੰਨ੍ਹ ਕੇ ਉਸ ਗ਼ਰੀਬ ਆਦਮੀ ਦੇ ਸਾਹਮਣੇ ਜਾ ਰਖੀ—ਵੇਖ ਮੈਂ ਤੇਰੇ ਘਰ ਦਾ ਚਿਰਾਗ ਲਭ ਕੇ ਲਿਆਈ ਹਾਂ।

ਚਿਰਾਗ਼ ਕੀ ਹੁੰਦਾ ਹੈ—ਮਿੱਟੀ ਦੀ ਇਕ ਠੁੰਮਣੀ ਜਹੀ, ਥੋੜ੍ਹਾ ਜਿਹਾ ਤੇਲ, ਥੋੜ੍ਹਾ ਜਿਹਾ ਰੂੰ। ਉਹ ਤਾਂ ਹੈ ਹੀ ਸੀ। ਸਿਰਫ਼ ਅੱਗ ਨਹੀਂ ਸੀ। ਅੱਗ ਇਕ ਸਚਾਈ ਹੁੰਦੀ ਹੈ...

ਪਰ ਝੂਠ ਵੀ ਸ਼ਾਇਦ ਸਚਾਈ ਵਰਗਾ ਬਲਵਾਨ ਹੁੰਦਾ ਹੈ, ਤੇ ਉਹ ਵੀ ਆਪਣੇ ਹੱਥਾਂ ਦੀ ਰਗੜ ਵਿਚੋਂ ਅੱਗ ਦੀ ਚੰਗਿਆੜੀ ਪੈਦਾ ਕਰ ਸਕਦਾ ਹੈ...

ਚਿਰਾਗ਼ ਜਲ ਗਿਆ। ਪਰ ਇਕ ਫ਼ਰਕ ਮੈਂ ਵੇਖ ਸਕਦਾ ਹਾਂ—ਇਸ ਚਿਰਾਗ਼ ਦੀ ਰੌਸ਼ਨੀ ਵਿਚ ਜੋ ਰਾਹ ਨਜ਼ਰ ਆਉਂਦਾ ਹੈ, ਉਸ ਰਾਹ ਉਤੇ ਇਕ ਭਿਆਨਕ ਚੁੱਪ ਹੈ ਤੇ ਇਕ ਭਿਆਨਕ ਇਕੱਲਤਾ।

ਇਸ ਚਿਰਾਗ਼ ਨਾਲ ਜਿਨ੍ਹਾਂ ਦਾ ਵੀ ਸਬੰਧ ਹੈ, ਸਾਰੇ ਉਸ ਰਾਹ ਉਤੇ ਤੁਰ ਰਹੇ ਹਨ, ਪਰ ਸਾਰੇ ਇਕ ਦੂਜੇ ਕੋਲੋਂ ਆਪਣੀਆਂ ਅੱਖਾਂ ਨੂੰ ਚੁਰਾਂਦੇ, ਤੇ ਆਪਣੀ ਹੋਂਦ ਨੂੰ ਵੀ ਚੁਰਾਂਦੇ ਪਏ। ਸਾਰੇ ਇਕ ਦੂਜੇ ਕੋਲੋਂ ਟੁੱਟੇ ਹੋਏ, ਤੇ ਆਪਣੀ ਆਪਣੀ ਇਕੱਲਤਾ ਨੂੰ ਭੋਗਦੇ ਪਏ...

ਹਮਦਰਦੀ ਵਰਗੇ ਲਫ਼ਜ਼ ਨੂੰ ਮਾਂ ਨਾਲ ਜੋੜਨਾ ਵੀ ਚਾਹਵਾਂ, ਤਾਂ ਨਹੀਂ ਜੁੜਦਾ। ਮਹੰਤ ਕਿਰਪਾ ਸਾਗਰ ਜੀ ਨਾਲ ਵੀ ਨਹੀਂ ਜੁੜਦਾ। ਸਿਰਫ਼ ਜੇ ਕੁਝ ਜੁੜਦਾ ਹੈ—ਤਾਂ ਉਸ ਵਿਚਾਰੇ ਆਦਮੀ ਨਾਲ ਕੁਝ ਜੁੜਦਾ ਹੈ ਜੋ ਦੁਨੀਆਂ ਦੀ ਨਜ਼ਰ ਵਿਚ ਮੇਰਾ ਬਾਪ ਹੈ।

ਬਾਪ ਲਫ਼ਜ਼ ਤੋਂ ਖ਼ਿਆਲ ਆਇਆ ਹੈ ਕਿ ਜੇ ਮੈਂ ਇਸ ਲਫ਼ਜ਼ ਨੂੰ ਉਸ ਵਿਚਾਰੇ ਆਦਮੀ ਨਾਲੋਂ ਉਤਾਰ ਦਿਆਂ—(ਮੈਨੂੰ ਜਾਪਦਾ ਹੈ ਇਸ ਲਫ਼ਜ਼ ਨੂੰ ਉਸ ਨੇ ਇਕ ਪੰਡ ਵਾਂਗ ਸਿਰ ਉਤੇ ਚੁਕਿਆ ਹੋਇਆ ਹੈ)—ਤੇ ਇਸ ਲਫ਼ਜ਼ ਦਾ ਭਾਰ ਮੈਂ ਮਹੰਤ ਕਿਰਪਾ ਸਾਗਰ ਜੀ ਨੂੰ ਚੁਕਾ ਦਿਆਂ, ਫੇਰ ?

ਪਰ ਹੁਣ ਇਹ ਵੀ ਨਹੀਂ ਹੋ ਸਕਦਾ। ਜੇ ਮਹੰਤ ਕਿਰਪਾ ਸਾਗਰ ਜੀ ਜੀਉਂਦੇ ਹੁੰਦੇ, ਤਾਂ ਮੈਂ ਸ਼ਾਇਦ ਕਿਸੇ ਦਿਨ ਇਹ ਕਰ ਦੇਂਦਾ। ਪਰ ਹੁਣ ਇਹ ਲਫ਼ਜ਼ ਮੈਂ ਉਨ੍ਹਾਂ ਦੀ ਲਾਸ਼ ਨੂੰ ਕਿਸ ਤਰ੍ਹਾਂ ਚੁਕਾਵਾਂ ?

ਅਜ ਸਵੇਰੇ ਮੰਦਰ ਦੇ ਫ਼ਰਜ਼ਾਂ ਤੋਂ ਵੇਹਲਿਆਂ ਹੋ ਕੇ, ਮੇਰੇ ਪੈਰ ਮਲੋ ਮੱਲੀ ਉਸ ਖੇਤ ਵਲ ਚਲੇ ਗਏ ਸਨ, ਜਿਥੇ ਉਹ ਵਿਚਾਰਾ ਆਦਮੀ ਹਲ ਵਾਹ ਰਿਹਾ ਸੀ। ਪਤਾ ਨਹੀਂ ਉਹਨੇ ਕੀ ਸਮਝਿਆ ਹੋਵੇਗਾ, ਪਰ ਮੱਲੋ ਮੱਲੀ ਉਹਦੇ ਹੱਥੋਂ ਉਹਦੀ ਕਾਰ ਫੜ ਲਈ ਸੀ। ਸੂਰਜ ਜਦੋਂ ਤਕ ਸਿਖ਼ਰ ਤੇ ਨਹੀਂ ਸੀ ਆ ਗਿਆ, ਮੈਂ ਉਹਦੇ ਖੇਤਾਂ

ਵਿਚ ਉਹਦੇ ਇਕ ਕਾਮੇ ਵਾਂਗ ਲੱਗਾ ਰਿਹਾ ਸਾਂ...ਉਹਦੇ ਕੰਮ ਦਾ ਭਾਰ ਹੌਲਾ ਨਹੀਂ ਸਾਂ ਕਰ ਰਿਹਾ, ਸੋਚ ਰਿਹਾ ਸਾਂ ਸ਼ਾਇਦ ਇੰਜ ਹੀ ਉਹਦੇ ਸਿਰ ਉਤੇ ਚੁਕੇ ਹੋਏ ਲਫ਼ਜ਼ ਦਾ ਭਾਰ ਕੁਝ ਹੌਲਾ ਹੋ ਜਾਏਗਾ...

ਉਹਦਾ ਮੈਨੂੰ ਪਤਾ ਨਹੀਂ, ਪਰ ਮੇਰਾ ਆਪਣਾ ਆਪ ਕੁਝ ਹੌਲਾ ਜਿਹਾ ਹੋ ਗਿਆ। ਖੇਤ ਦੇ ਪਾਸੇ ਨਾਲ ਲਗਦੀ ਖਾਲ ਵਿਚੋਂ, ਜਦੋਂ ਮੈਂ ਪਾਣੀ ਲੈ ਕੇ ਆਪਣੇ ਹੱਥ ਧੋਤੇ ਸਨ, ਜਾਪ ਰਿਹਾ ਸੀ—ਬਦਨ ਨਾਲੋਂ ਕੁਝ ਧੋਤਾ ਜਾ ਰਿਹਾ ਸੀ। ਮੋਢੇ ਦੀ ਚਾਦਰ ਨਾਲ ਜਦੋਂ ਮੱਥੇ ਦਾ ਮੁੜ੍ਹਕਾ ਪੂੰਝਿਆ ਸੀ, ਜਾਪ ਰਿਹਾ ਸੀ—ਲੇਸ ਵਾਂਗ ਲੱਗੇ ਹੋਏ ਇਕ ਰਿਸ਼ਤੇ ਦਾ ਕੁਝ ਹਿੱਸਾ ਮੈਂ ਅੱਜ ਪੂੰਝ ਦਿੱਤਾ ਸੀ...

ਜੇ ਮੈਂ ਰੋਜ਼ ਏਸੇ ਤਰ੍ਹਾਂ ਕੁਝ ਪੂੰਝਦਾ ਰਵ੍ਹਾਂ, ਸ਼ਾਇਦ ਕਿਸੇ ਦਿਨ ਸਭ ਕੁਝ ਪੂੰਝਿਆ ਜਾਵੇਗਾ...

ਹੇ ਭਗਵਾਨ...ਮੈਂ ਇਹ ਸੋਚਿਆ ਹੀ ਨਹੀਂ ਕਿ ਜੇ ਮੈਂ ਰੋਜ਼ ਉਸ ਦੇ ਖੇਤ ਵਿਚ ਜਾ ਕੇ ਉਹਦੀ ਗੋਡੀ ਜਾਂ ਵਾਹੀ ਕਰਾਂਗਾ, ਪਿੰਡ ਵਾਲੇ ਰੋਜ਼ ਵੇਖਣਗੇ, ਤਾਂ ਲੇਸ ਵਾਂਗ ਲੱਗਾ ਹੋਇਆ ਉਹ ਰਿਸ਼ਤਾ ਦਿਨੋ ਦਿਨ ਲਥੇਗਾ ਕਿ ਹੋਰ ਪੱਕਾ ਹੋ ਜਾਵੇਗਾ ?

ਨਹੀਂ ਮੈਂ ਕੁਝ ਨਹੀਂ ਪੂੰਝ ਸਕਦਾ। ਕੁਝ ਵੀ ਪੂੰਝਿਆ ਨਹੀਂ ਜਾ ਸਕਦਾ। ਸਗੋਂ ਰੋਜ਼ ਹੱਥਾਂ ਵਿਚ ਜੋ ਮੁੜ੍ਹਕਾ ਆਵੇਗਾ, ਉਸ ਮੁੜ੍ਹਕੇ ਵਿਚੋਂ ਵੀ ਉਸ ਰਿਸ਼ਤੇ ਦੀ ਬੋ ਆਵੇਗੀ...

ਅਜੀਬ ਹਾਲਤ ਹੈ—ਕੋਈ ਰਿਸ਼ਤਾ ਨਹੀਂ, ਪਰ ਉਸ ਰਿਸ਼ਤੇ ਦੀ ਬੋ ਸਭ ਪਾਸੇ ਫੈਲੀ ਹੋਈ ਹੈ...ਰਿਸ਼ਤਾ ਹੁੰਦਾ, ਫੇਰ ਮਰ ਗਿਆ ਹੁੰਦਾ, ਇਸ ਬੋ ਦੀ ਸਮਝ ਲਗ ਸਕਦੀ ਸੀ। ਬਿਲਕੁਲ ਉਸ ਤਰ੍ਹਾਂ ਜਿਸ ਤਰ੍ਹਾਂ ਇਕ ਲਾਸ਼ ਵਿਚੋਂ ਬੋ ਉਠਦੀ ਹੈ। ਪਰ ਜੋ ਹੈ ਹੀ ਨਹੀਂ, ਉਸ ਦੀ ਬੋ ਕਿਸ ਤਰ੍ਹਾਂ ?

ਈਸ਼ਵਰ ਵੀ ਕਿਤੇ ਦਿਸਦਾ ਨਹੀਂ, ਪਰ ਉਸ ਦੀ ਖ਼ੁਸ਼ਬੋ ਸਭ ਪਾਸੇ ਫੈਲੀ ਹੋਈ ਹੈ...ਕੀ ਇਹ ਰਿਸ਼ਤਾ ਵੀ ਈਸ਼ਵਰ ਦੀ ਤਰ੍ਹਾਂ ਹੈ ?

ਜਾਪਦਾ ਹੈ—ਜੇ ਬੋ ਤੇ ਖ਼ੁਸ਼ਬੋ ਦੇ ਵਿਤਕਰੇ ਨੂੰ ਛੱਡ ਦਿੱਤਾ ਜਾਏ, ਤਾਂ ਇਹ ਰਿਸ਼ਤਾ ਵੀ ਈਸ਼ਵਰ ਦੀ ਤਰ੍ਹਾਂ ਹੈ...ਜਾਂ ਇਹ ਕਹਿ ਸਕਦਾ ਹਾਂ ਕਿ ਇਹ ਮੋਏ ਹੋਏ ਈਸ਼ਵਰ ਦੀ ਤਰ੍ਹਾਂ ਹੈ।

ਮੋਏ ਹੋਏ ਈਸ਼ਵਰ ਨੇ, ਜਾਪਦਾ ਹੈ, ਉਹਦੇ ਨਾਲ ਇਕ ਮੋਇਆ ਹੋਇਆ ਮਜ਼ਾਕ ਕੀਤਾ ਹੈ। ਉਹਦਾ ਨਾਂ ਦੀਨਾ ਨਾਥ...ਇਹ ਮਜ਼ਾਕ ਨਹੀਂ ਤਾਂ ਹੋਰ ਕੀ ਹੈ ? ਸ਼ਾਇਦ ਉਹਦੇ ਤੋਂ ਵਧ ਹੋਰ ਕੋਈ ਦੀਨ ਨਹੀਂ, ਪਰ ਫੇਰ ਵੀ ਉਹ ਦੀਨਾਂ ਦਾ ਨਾਥ ਹੈ... ਸ਼ਾਇਦ ਉਹ ਆਪ ਹੀ ਦੀਨ ਹੈ, ਤੇ ਆਪ ਹੀ ਨਾਥ ਹੈ...

---

ਰਿਸ਼ਤਾ ਕੀ ਚੀਜ਼ ਹੈ ਜਿਥੇ ਕੁਝ ਵੀ ਨਹੀਂ, ਉਥੇ ਨਜ਼ਰ ਆਉਂਦਾ ਹੈ, ਜਿੱਥੇ ਨਜ਼ਰ ਨਹੀਂ ਆਉਂਦਾ, ਉਥੇ ਹੈ ! ਮੁੱਢ ਤੋਂ ਪਤਾ ਸੀ—ਮਾਂ ਨਾਲ ਇਕ ਰਿਸ਼ਤਾ ਹੈ, ਪਰ ਵੀਹ ਵਰ੍ਹੇ ਨੀਝ ਲਾ ਕੇ ਵੇਖਦਾ ਰਿਹਾ ਹਾਂ, ਕਦੀ ਨਜ਼ਰ ਨਹੀਂ ਆਇਆ।

ਮਹੰਤ ਕਿਰਪਾ ਸਾਗਰ ਜੀ ਨੇ ਆਪਣੇ ਆਖ਼ਰੀ ਵੇਲੇ ਜੋ ਕੁਝ ਦਸਿਆ ਸੀ, ਸੁਣ ਲਿਆ, ਪਰ ਗ੍ਰਹਣ ਕੁਝ ਨਹੀਂ ਹੋਇਆ। ਉਥੇ ਵੀ ਨੀਝ ਲਾ ਕੇ ਵੇਖਦਾ ਹਾਂ, ਪਰ ਕੁਝ ਦਿਖਾਈ ਨਹੀਂ ਦੇਂਦਾ।

ਸਵੇਰੇ ਸੁੰਦਰਾਂ ਆਈ ਸੀ—ਉਹਨੇ ਵਿਆਹ ਦਾ ਜੋੜਾ ਪਾਇਆ ਹੋਇਆ ਸੀ। ਮੂੰਹ ਚੰਗੀ ਤਰ੍ਹਾਂ ਨਹੀਂ ਸੀ ਦਿਸਦਾ, ਸਿਰਫ਼ ਅੱਖਾਂ ਦਿਸਦੀਆਂ ਸਨ, ਤੇ ਇਕ ਵੱਡੀ ਸਾਰੀ ਨੱਥ ਦਿਸਦੀ ਸੀ। ਉਸ ਵੇਲੇ ਮੰਦਰ ਦੇ ਥੜ੍ਹੇ ਉਤੇ ਬਹੁਤੇ ਫੁੱਲ ਨਹੀਂ ਸਨ, ਪਰ ਉਹਨੇ ਫੁੱਲਾਂ ਦੀ ਝੋਲੀ ਜਦੋਂ ਪਲਟੀ ਸੀ ਸਾਰਾ ਥੜ੍ਹਾ ਫੁੱਲਾਂ ਨਾਲ ਭਰ ਗਿਆ ਸੀ। ਤੇ ਉਹਨੇ ਉਸੇ ਤਰ੍ਹਾਂ ਫ਼ਰਸ਼ ਉਤੇ ਝੁਕ ਕੇ...ਫੁੱਲਾਂ ਦੇ ਢੇਰ ਵਿਚੋਂ ਬਾਂਹ ਲੰਘਾ ਕੇ...

ਅੱਜ ਸਿਰਫ਼ ਮੇਰਾ ਪੈਰ ਨਹੀਂ ਮੇਰਾ ਸਿਰ ਵੀ ਮੂਰਛਤ ਹੋ ਗਿਆ ਜਾਪਿਆ ਸੀ। ਫੇਰ ਉਠ ਕੇ ਜਦੋਂ ਉਹ ਖਲੋਤੀ —ਨਜ਼ਰ ਭਰ ਕੇ ਉਹਦੇ ਵਲ ਵੇਖਿਆ—ਨੱਥ ਦੀ ਗੋਲ ਤਾਰ ਉਤੇ ਪਾਣੀ ਦੀਆਂ ਬੂੰਦਾਂ ਅਟਕੀਆਂ ਹੋਇਆਂ ਸਨ। ਜਿਵੇਂ ਨੱਥ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਹੋਣ...

ਜਾਪਿਆ—ਮੇਰੀਆਂ ਅੱਖਾਂ ਵਿਚੋਂ ਕੁਝ ਸਿੰਮ ਆਇਆ ਸੀ, ਜਿਵੇਂ ਕਿਸੇ ਟਾਹਣੀ ਨਾਲੋਂ ਕੁਝ ਤੋੜੀਏ ਤਾਂ ਪਾਣੀ ਸਿੰਮ ਆਉਂਦਾ ਹੈ...

ਪਰ ਟਾਹਣੀ ਕੌਣ ਹੈ ? ਕੀ ਮੈਂ ਟਾਹਣੀ ਹਾਂ ?

ਤੇ ਕੀ ਟਾਹਣੀ ਨਾਲੋਂ ਜੋ ਕੁਝ ਟੁੱਟ ਗਿਆ ਹੈ, ਉਹ ਰਿਸ਼ਤਾ ਸੀ ?

ਸੁੰਦਰਾਂ ਨਾਲ ਮੈਂ ਇਹ ਲਫ਼ਜ਼ ਕਦੀ ਨਹੀਂ ਸੀ ਜੋੜਿਆ, ਪਰ ਕੀ ਜੋ ਦਿਸਦਾ ਨਹੀਂ ਸੀ, ਉਹ ਹੈ ਸੀ ?

"ਆਖ਼ਰੀ ਪੂਣਾ..." ਆਵਾਜ਼ ਕੰਨਾਂ ਤਕ ਪਹੁੰਚੀ ਸੀ। ਉਹਦੇ ਹੋਠ ਹਿੱਲਦੇ ਨਹੀਂ ਸਨ ਵੇਖੇ, ਸਿਰਫ਼ ਨੱਥ ਹਿਲਦੀ ਜਹੀ ਵੇਖੀ ਸੀ। ਜਿਵੇਂ ਇਹ ਗੱਲ ਉਹਦੀ ਨੱਥ ਨੇ ਆਖੀ ਹੋਵੇ...

ਪਰ ਉਹਦੀ ਨੱਥ ਨੇ ਇਹ ਗੱਲ ਕਿਉਂ ਆਖੀ ? ਉਹਦੀ ਆਵਾਜ਼ ਦਾ ਮੇਰੇ ਕੰਨਾਂ ਨਾਲ ਕੀ ਰਿਸ਼ਤਾ ਸੀ ?

ਸੁੰਦਰਾਂ ਨਹੀਂ ਜਾਣਦੀ, ਪਰ ਇਹ ਵੀ ਇਕ ਰਿਸ਼ਤਾ ਹੈ...ਉਹੀ ਰਿਸ਼ਤਾ ਜੋ ਹਵਨ ਦਾ ਕੁੰਡ ਨਾਲ ਹੁੰਦਾ ਹੈ...ਮੈਂ ਕੁੰਡ ਹਾਂ, ਪਰਾਸ਼ਰ ਸਿਮ੍ਰਿਤ ਦੇ ਕਹਿਣ ਅਨੁਸਾਰ ਪਤੀ ਦੇ ਜੀਉਂਦੇ ਜੀਅ, ਜੋ ਇਸਤ੍ਰੀ ਕਿਸੇ ਹੋਰ ਤੋਂ ਸੰਤਾਨ ਲੈਂਦੀ ਹੈ, ਉਸ ਸੰਤਾਨ ਦਾ ਨਾਂ ਕੁੰਡ ਹੁੰਦਾ ਹੈ...

ਕਿਸੇ ਕੁੰਡ ਵਿਚ ਜੋ ਕੁਝ ਪਵੇ, ਉਹ ਦਗਧ ਹੋ ਜਾਂਦਾ ਹੈ...

ਮੈਨੂੰ ਪਿਆਰ ਕਰਕੇ ਸੁੰਦਰਾਂ ਅਪਣਾ ਹਵਨ ਕਰਨਾ ਚਾਹੁੰਦੀ ਸੀ। ਉਹ ਨਹੀਂ ਜਾਣਦੀ, ਪਰ ਮੈਂ ਉਹਨੂੰ ਹਵਨ ਦੀ ਸਾਮਿੱਗਰੀ ਹੋਣ ਤੋਂ ਬਚਾਇਆ ਹੈ...

ਮਾਂ ਔਰਤ ਦੇ ਰੂਪ ਵਿਚ ਵੀ ਹੁੰਦੀ ਹੈ, ਪ੍ਰਿਥਵੀ ਦੇ ਰੂਪ ਵਿਚ ਸੀ। ਵਿਸ਼ਨੂੰ ਪੁਰਾਣ ਵਿਚ ਇਕ ਕਥਾ ਆਉਂਦੀ ਹੈ ਕਿ ਵਿਸ਼ਨੂੰ ਨੇ ਜਦ ਵਰਾਹ ਦਾ ਰੂਪ ਧਾਰਿਆ, ਤਾਂ ਪ੍ਰਿਥਵੀ ਨੇ ਉਸ ਨਾਲ ਭੋਗ ਕਰਕੇ ਨਰਕ ਨਾਮਕ ਪੁੱਤਰ ਪੈਦਾ ਕੀਤਾ।

ਸੋ ਇਹ ਕਹਾਣੀ ਸਿਰਫ਼ ਮੇਰੀ ਨਹੀਂ, ਆਦਿ ਜੁਗਾਦੀ ਹੈ। ਤੇ ਆਦਿ ਜੁਗਾਦ ਤੋਂ ਇਹ ਨਰਕ ਪੈਦਾ ਹੁੰਦੇ ਰਹੇ ਹਨ। ਭੋਗ ਕਰਨ ਵਾਲਿਆਂ ਦਾ ਕੀ ਹੈ, ਉਨ੍ਹਾਂ ਦੀ ਖੇਡ ਉਨ੍ਹਾਂ ਨੂੰ ਨਹੀਂ ਭੁਗਤਣੀ ਪੈਂਦੀ। ਇਹ ਸਿਰਫ਼ ਨਰਕਾਂ ਨੂੰ ਭੁਗਤਣੀ ਪੈਂਦੀ ਹੈ। ਇਹ ਸਿਰਫ਼ ਮੈਂ ਭੁਗਤਣੀ ਹੈ...

ਅੱਜ ਸਵੇਰੇ ਮਾਂ ਜਦੋਂ ਮੰਦਰ ਵਿਚ ਆਈ ਸੀ, ਸੋਚ ਰਿਹਾ ਸਾਂ, ਉਸ ਨੂੰ ਪ੍ਰਣਾਮ ਕਰਾਂ। ਬਿਲਕੁਲ ਇਸ ਤਰ੍ਹਾਂ ਜਿਸ ਤਰ੍ਹਾਂ ਕੋਈ ਪ੍ਰਿਥਵੀ ਨੂੰ ਪ੍ਰਣਾਮ ਕਰਦਾ ਹੈ। ਪ੍ਰਿਥਵੀ ਨੇ ਜਦੋਂ ਨਰਕ ਪੈਦਾ ਕੀਤਾ ਸੀ, ਤਾਂ ਕਿਸੇ ਨੇ ਵੀ ਪ੍ਰਿਥਵੀ ਦਾ ਨਿਰਾਦਰ ਨਹੀਂ ਕੀਤਾ ਸੀ। ਸੋ ਮੈਨੂੰ ਉਸ ਦਾ ਨਿਰਾਦਰ ਕਰਨ ਦਾ ਕੀ ਹੱਕ ਹੈ ? ਮੇਰੀ ਮਾਂ ਸਾਖ਼ਸ਼ਾਤ ਪ੍ਰਿਥਵੀ ਹੈ...

............

ਸੁਲਫ਼ਾ ਬਹੁਤ ਚੰਗੀ ਚੀਜ਼ ਹੈ। ਮੈਂ ਐਵੇਂ ਹੀ ਅੱਜ ਤਕ ਪੀਤਾ ਨਹੀਂ ਸੀ। ਗੋਬਿੰਦ ਸਾਧ ਦੇ ਹੱਥੋਂ ਚਿਲਮ ਫੜ ਕੇ ਅੱਜ ਮੈਂ ਥੋੜਾ ਜਿਹਾ ਹੀ ਪੀਤਾ ਸੀ ਕਿ ਅਨੰਦ ਆ ਗਿਆ। ਅਜੀਬ ਅਜੀਬ ਗੱਲਾਂ ਵੀ ਸੁੱਝ ਰਹੀਆਂ ਹਨ...ਹੁਣੇ ਚਰਪਟ ਯੋਗੀ ਦੀ ਕਥਾ ਯਾਦ ਆਈ ਹੈ ਕਿ ਚਰਪਟ ਯੋਗੀ ਦਾ ਜਨਮ ਇਕ ਮਛੰਦਰ ਨਾਥ ਦੀ ਦ੍ਰਿਸ਼ਟੀ ਤੋਂ ਹੋਇਆ ਸੀ—ਭੋਗ ਤੋਂ ਨਹੀਂ ਸਿਰਫ਼ ਦ੍ਰਿਸ਼ਟੀ ਤੋਂ।

ਤੇ ਕੀ ਪਤਾ ਮੇਰਾ ਜਨਮ ਵੀ ਮਹੰਤ ਕਿਰਪਾ ਸਾਗਰ ਜੀ ਦੀ ਸਿਰਫ਼ ਦ੍ਰਿਸ਼ਟੀ ਤੋਂ ਹੋਇਆ ਹੋਵੇ...ਜਾਪਦਾ ਹੈ ਮਹੰਤ ਕਿਰਪਾ ਸਾਗਰ ਜੀ ਵੀ ਮਛੰਦਰ ਨਾਥ ਯੋਗੀ ਵਰਗੇ ਸਿੱਧ ਪੁਰਸ਼ ਸਨ, ਸੋ ਸਿੱਧ ਪੁਰਸ਼ਾਂ ਨੂੰ ਪ੍ਰਣਾਮ ਕਰਨੀ ਚਾਹੀਦੀ ਹੈ...

ਮੈਨੂੰ ਅਫ਼ਸੋਸ ਹੈ ਕਿ ਮੈਂ ਮਹੰਤ ਕਿਰਪਾ ਸਾਗਰ ਜੀ ਨੂੰ ਉਨ੍ਹਾਂ ਦੇ ਜੀਉਂਦੇ ਜੀਅ ਇਸ ਤਰ੍ਹਾਂ ਕਦੇ ਪ੍ਰਣਾਮ ਨਹੀਂ ਸੀ ਕੀਤੀ। ਚਰਪਟ ਯੋਗੀ ਨੇ ਮਛੰਦਰ ਨਾਥ ਨੂੰ ਜ਼ਰੂਰ ਪ੍ਰਣਾਮ ਕੀਤੀ ਹੋਵੇਗੀ। ਮੈਨੂੰ ਚਰਪਟ ਯੋਗੀ ਕੋਲੋਂ ਇਹ ਸਿੱਖਿਆ ਜ਼ਰੂਰ ਲੈਣੀ ਚਾਹੀਦੀ ਸੀ...

ਚਰਪਟ ਯੋਗੀ ਮੇਰੇ ਵੱਡੇ ਭਾਈ ਦੀ ਥਾਂ ਹੈ...ਪਤਾ ਨਹੀਂ ਇਹ ਖ਼ਿਆਲ ਪਹਿਲੋਂ ਕਿਉਂ ਨਹੀਂ ਆਇਆ...ਉਹਦਾ ਜਨਮ ਵੀ ਇੰਜ ਹੀ ਹੋਇਆ ਸੀ, ਜਿਵੇਂ ਮੇਰਾ...ਸੋ ਅਸੀਂ ਭਾਈ ਭਾਈ ਹਾਂ...ਅੱਜ ਮੈਂ ਬਹੁਤ ਖ਼ੁਸ਼ ਹਾਂ...ਅੱਜ ਤਵਾਰੀਖ਼ ਦੇ ਸਫ਼ਿਆਂ ਵਿਚੋਂ ਮੈਨੂੰ ਮੇਰਾ ਭਾਈ ਲੱਭਾ ਹੈ...

ਗੋਬਿੰਦ ਸਾਧ ਪਤਾ ਨਹੀਂ ਕਿਥੇ ਅਲੋਪ ਹੋ ਗਿਆ ਹੈ। ਹੁਣੇ ਨਾਗਫਣੀ ਦੀ ਝਾੜੀ ਕੋਲ ਬੈਠਾ ਚਿਲਮ ਪੀਂਦਾ ਪਿਆ ਸੀ। ਕਿਧਰੇ ਸਾਈਂ ਮੰਗਤਰਾਮ ਵੀ ਦਿੱਸ ਪਵੇ ਤਾਂ ਆਖਾਂ ਕਿ ਇਕ ਚਿਲਮ ਮੇਰੇ ਜੋਗੀ ਵੀ ਭਰ ਦਿਆ। ਚਿਲਮ ਦੇ ਦੋ ਘੁੱਟਾਂ ਦਾ ਅਨੰਦ ਆ ਗਿਆ...ਅਨੰਦ ਦੀ ਤ੍ਰਿਸ਼ਨਾ ਵੀ ਅਜੀਬ ਚੀਜ਼ ਹੈ...

ਇਹ ਮੈਂ ਕਿਸ ਤਰ੍ਹਾਂ ਬੈਠਾ ਹੋਇਆ ਹਾਂ, ਕਿਸ ਮੁਦ੍ਰਾ ਵਿਚ ? ਓ ਯਾਦ ਆਇਆ—ਇਹ ਭਦ੍ਰਾ ਮੁਦ੍ਰਾ ਹੈ। ਗਿੱਟਿਆਂ ਨੂੰ ਸਿਊਣ ਦੇ ਹੇਠਾਂ ਰਖ ਕੇ ਬੈਠਣ ਦੀ ਮੁਦ੍ਰਾ। ਯੋਗੀਆਂ ਦਾ ਆਸਨ...

ਪਤਾ ਨਹੀਂ ਮੇਰੇ ਹੇਠਾਂ ਕੀ ਵਿਛਿਆ ਹੋਇਆ ਹੈ...ਮੇਰਾ ਖ਼ਿਆਲ ਹੈ ਭਦ੍ਰਾਸਨ ਹੋਵੇਗਾ...ਬਹੁਤ ਸਖ਼ਤ ਹੈ...ਭਦ੍ਰਾਸਨ ਹੁੰਦਾ ਹੀ ਸਖ਼ਤ ਹੈ, ਬੈਲ ਦਾ ਚੰਮ...ਇਸ ਆਸਣ ਉਤੇ ਬਹਿਣ ਵਾਲੇ, ਲੋਕਾਂ ਦੇ ਭਦ੍ਰ ਵਾਸਤੇ ਬੈਠਦੇ ਹਨ, ਲੋਕਾਂ ਦੇ ਕਲਿਆਣ ਵਾਸਤੇ...ਮੈਂ ਕਿਹਦਾ ਕਲਿਆਣ ਕਰਾਂਗਾ ?...ਕੀ ਆਸਣ ਉਤੇ ਬਹਿਣ ਵਾਲੇ ਆਪਣਾ ਕਲਿਆਣ ਨਹੀਂ ਕਰ ਸਕਦੇ ?...

ਇਕ ਅਜੀਬ ਬੋ ਆ ਰਹੀ ਹੈ, ਸ਼ਾਇਦ ਬੈਲ ਦੇ ਚੰਮ ਦੀ ਹੈ...ਨਹੀਂ ਇਹ ਮੇਰੇ ਪਿੰਡੇ ਵਿਚੋਂ ਆ ਰਹੀ ਹੈ...ਹੱਥਾਂ ਵਿਚੋਂ, ਬਾਹਵਾਂ ਵਿਚੋਂ, ਛਾਤੀ ਵਿਚੋਂ...ਮੱਛੀ ਦੀ ਬੋ ਵਰਗੀ...ਮਤਸਯ ਗੰਧਾ...ਉਹ ਕੌਣ ਸੀ ਮਤਸਯੋਦਰੀ ? ਉਹ ਜਿਹੜੀ ਵਸੂ ਰਾਜੇ ਦੇ ਵੀਰਯ ਤੋਂ ਮੱਛੀ ਦੇ ਪੇਟ ਵਿਚੋਂ ਜੰਮੀ ਸੀ ?...ਉਹਨੂੰ ਵੀ ਜ਼ਰੂਰ ਆਪਣੇ ਪਿੰਡੇ ਵਿਚੋਂ ਮੱਛੀ ਦੀ ਬੋ ਆਉਂਦੀ ਹੋਵੇਗੀ...ਮੇਰੀ ਮਾਂ ਵੀ ਸ਼ਾਇਦ ਮੱਛੀ ਹੈ...ਮੈਂ ਮੱਛੀ ਦੇ ਉਦਰ ਵਿਚੋਂ ਪੈਦਾ ਹੋਇਆ ਹਾਂ...ਇਕ ਦਿਨ ਮਹੰਤ ਕਿਰਪਾ ਸਾਗਰ ਜੀ ਸਮਾਧੀ ਵਿਚ ਲੀਨ ਸਨ...ਪਤਾ ਨਹੀਂ ਮਹਾਂਭਾਰਤ ਵਿਚ ਕਿਸੇ ਨੇ ਇਹ ਕਥਾ ਕਿਉਂ ਨਹੀਂ ਲਿਖੀ...

ਵਿਆਸ ਨੇ ਮਹਾਂਭਾਰਤ ਲਿਖਣ ਲਗਿਆਂ ਜ਼ਰੂਰ ਭੰਗ ਪੀਤੀ ਹੋਵੇਗੀ...ਨਹੀਂ ਸੁਲਫ਼ਾ ਪੀਤਾ ਹੋਵੇਗਾ...ਕੋਈ ਸਾਈਂ ਮੰਗਤ ਰਾਮ ਉਹਦੀ ਚਿਲਮ ਭਰਦਾ ਰਿਹਾ ਹੋਵੇਗਾ, ਤੇ ਉਹ ਲਿਖੀ ਗਿਆ ਹੋਵੇਗਾ...ਅੱਜ ਸਾਈਂ ਮੰਗਤ ਰਾਮ ਨੇ ਕਮਾਲ ਦੀ ਚਿਲਮ ਭਰੀ ਹੈ, ਮੈਂ ਵੀ ਮਹਾਂਭਾਰਤ ਲਿਖ ਸਕਦਾ ਹਾਂ...

ਮਹਾਂ ਭਾਰਤ ਦਾ ਕੀ ਹੈ, ਜੋ ਮਰਜ਼ੀ ਏ ਲਿਖਦੇ ਜਾਉ...ਜਿਥੇ ਕੁਝ ਸਮਝ ਨਾ ਆਵੇ, ਉਥੇ...ਜੋ ਜੀਅ ਕਰੇ ਲਿਖ ਦਿਉ...ਸ਼ੁਕ੍ਰ ਬ੍ਰਹਮਾ ਦਾ ਪੁੱਤਰ ਸੀ, ਪਰ ਸ਼ੁਕ੍ਰ ਦੀ ਮਾਂ ਕੋਈ ਨਹੀਂ ਸੀ...ਉਹ ਉਂਜ ਹੀ ਜੰਮ ਪਿਆ ਸੀ...ਬ੍ਰਹਮਾ ਇਕ ਯੱਗ ਕਰਵਾ ਰਿਹਾ ਸੀ, ਉਥੇ ਦੇਵਤਿਆਂ ਦੀਆਂ ਬਹੁਤ ਸੁੰਦਰ ਪਤਨੀਆਂ ਆਈਆਂ ਤੇ ਉਨ੍ਹਾਂ ਨੂੰ ਵੇਖ ਕੇ ਬ੍ਰਹਮਾ ਦਾ ਵੀਰਯ ਡਿੱਗ ਪਿਆ। ਸੂਰਜ ਨੇ ਉਸ ਵੀਰਯ ਨੂੰ 'ਕੱਠਾ ਕਰ ਲਿਆ, ਤੇ ਅਗਨੀ ਵਿਚ ਉਹਦਾ ਹਵਨ ਕੀਤਾ। ਤੇ ਉਸੇ ਵੇਲੇ ਅਗਨੀ ਵਿਚੋਂ ਤਿੰਨ ਸੁੰਦਰ ਬਾਲਕ ਨਿਕਲ ਆਏ...ਦੇਵਤਿਆਂ ਨੇ ਇਕ ਬਾਲਕ ਸ਼ਿਵ ਨੂੰ ਦੇ ਦਿਤਾ... ਖ਼ਾਹਮਖ਼ਾਹ...ਇਕ ਅਗਨੀ ਨੂੰ ਦੇ ਦਿਤਾ...ਉਹ ਵੀ ਖ਼ਾਹਮਖ਼ਾਹ...ਤੇ ਇਕ ਉਹਦੇ ਅਸਲੀ ਬਾਪ ਨੂੰ ਦੇ ਦਿਤਾ, ਬ੍ਰਹਮਾ ਨੂੰ, ਇਹੋ ਬਾਲਕ ਸ਼ੁਕ੍ਰ ਸੀ...

ਸੋ ਬਾਪ ਦਾ ਕੀ ਹੈ, ਬਾਪ ਉਤੇ ਕੋਈ ਦੋਸ਼ ਨਹੀਂ ਲਗਦਾ...ਇਸ ਲਈ ਬਾਪ ਦਾ ਨਾਂ ਚੇਤੇ ਰਖ ਲੈਣਾ ਚਾਹੀਦਾ ਹੈ...ਦੋਸ਼ ਸਿਰਫ਼ ਮਾਂ ਉਤੇ ਲਗਦਾ ਹੈ, ਸੋ ਮਾਂ ਦਾ ਨਾਂ ਭੁੱਲ ਜਾਣਾ ਚਾਹੀਦਾ ਹੈ...ਬੱਚੇ ਦਾ ਕੀ ਹੈ, ਉਹ ਕਿਤੋਂ ਵੀ ਪੈਦਾ ਹੋ ਸਕਦਾ ਹੈ—ਮੱਛੀ ਵਿਚੋਂ ਵੀ, ਪ੍ਰਿਥਵੀ ਵਿਚੋਂ ਵੀ, ਅਗਨੀ ਵਿਚੋਂ ਵੀ...ਮੈਂ ਜਦੋਂ ਮਹਾਂਭਾਰਤ

ਲਿਖਾਂਗਾ, ਮੈਂ ਲਿਖਾਂਗਾ ਕਿ ਮੈਂ ਸੁਲਫ਼ੇ ਦੀ ਚਿਲਮ ਵਿਚੋਂ ਪੈਦਾ ਹੋਇਆ ਸਾਂ...

ਖ਼ੂਬ ! ਬੜਾ ਵੇਲੇ ਸਿਰ ਇਕ ਖ਼ਿਆਲ ਆਇਆ ਹੈ ਕਿ ਬੱਚੇ ਦੀ ਪੈਦਾਇਸ਼ ਲਈ ਮਨੁੱਖ ਦਾ ਵੀਰਯ ਵੀ ਜ਼ਰੂਰੀ ਨਹੀਂ...ਪਦਮ ਪੁਰਾਣ ਵਿਚ ਲਿਖਿਆ ਹੈ ਕਿ ਮੰਗਲ ਵਿਸ਼ਨੂੰ ਦੇ ਪਸੀਨੇ ਵਿਚੋਂ ਪੈਦਾ ਹੋਇਆ ਸੀ...ਵਾਮਨ ਪੁਰਾਣ ਵਿਚ ਲਿਖਿਆ ਹੋਇਆ ਹੈ ਕਿ ਸ਼ਿਵ ਜੀ ਦੇ ਮੂੰਹ ਵਿਚੋਂ ਇਕ ਥੁੱਕ ਡਿੱਗੀ, ਤੇ ਉਸ ਥੁੱਕ ਵਿਚੋਂ ਇਕ ਬਾਲਕ ਜੰਮਿਆ...

ਸੋ ਮੈਂ ਆਪਣੇ ਜਨਮ ਦੀ ਕਥਾ ਲਿਖਾਂਗਾ ਕਿ ਇਕ ਦਿਨ ਮਹੰਤ ਕਿਰਪਾ ਸਾਗਰ ਜੀ ਸੁਲਫ਼ੇ ਦੀ ਚਿਲਮ ਪੀ ਰਹੇ ਸਨ...ਮੂੰਹ ਵਿਚੋਂ ਇਕ ਥੁੱਕ ਡਿੱਗ ਕੇ ਚਿਲਮ ਵਿਚ ਪੈ ਗਈ...ਤੇ ਮੈਂ ਸੁਲਫ਼ੇ ਦੀ ਲਾਟ ਵਾਂਗੂ ਚਿਲਮ ਵਿਚੋਂ ਨਿਕਲ ਪਿਆ...

ਇਹ ਸਭ ਸੰਭਵ ਹੈ...ਅਯੁੱਧਿਆ ਦੇ ਸੂਰਜ ਵੰਸ਼ੀ ਰਾਜਾ ਸਗਰ ਦੀ ਰਾਣੀ ਸੁਮਤਿ ਨੂੰ ਔਰਵ ਰਿਖੀ ਦੇ ਵਰ ਅਨੁਸਾਰ ਸੱਠ ਹਜ਼ਾਰ ਪੁੱਤਰ ਪੈਦਾ ਹੋਣੇ ਸਨ, ਰਿਖੀ ਦਾ ਵਾਕ ਸੀ, ਇਸ ਲਈ ਸੁਮਤਿ ਦੇ ਗਰਭ ਵਿਚੋਂ ਇਕ ਤੂੰਬਾ ਜੰਮਿਆ, ਜਿਸ ਵਿਚ ਸੱਠ ਹਜ਼ਾਰ ਬੀਜ ਸਨ। ਰਾਜੇ ਨੇ ਸੱਠ ਹਜ਼ਾਰ ਘਿਉ ਦੇ ਭਾਂਡੇ ਭਰ ਕੇ ਉਨ੍ਹਾਂ ਵਿਚ ਇਕ ਇਕ ਬੀਜ ਰਖ ਦਿੱਤਾ—ਦਸਾਂ ਮਹੀਨਿਆਂ ਪਿੱਛੋਂ ਹਰ ਭਾਂਡੇ ਵਿਚੋਂ ਇਕ ਇਕ ਬਾਲਕ ਨਿਕਲ ਆਇਆ...

ਇਹ ਹਰਿਵੰਸ਼ ਗ੍ਰੰਥ ਦੀ ਕਥਾ ਹੈ, ਇਸ ਲਈ ਸੱਚ ਹੈ। ਸੱਚ ਕਿਸੇ ਕਾਲ ਵਿਚ ਵੀ ਹੋ ਸਕਦਾ ਹੈ। ਇਸ ਕਾਲ ਵਿਚ ਇਹ ਵੀ ਸੱਚ ਹੈ ਕਿ ਇਕ ਦਿਨ ਮਹੰਤ ਕਿਰਪਾ ਸਾਗਰ ਜੀ ਸੁਲਫ਼ੇ ਦੀ ਚਿਲਮ ਪੀ ਰਹੇ ਸਨ, ਮੂੰਹ ਵਿਚੋਂ ਇਕ ਥੁੱਕ ਡਿੱਗ ਕੇ ਚਿਲਮ ਵਿਚ ਪੈ ਗਈ, ਤੇ ਮੈਂ, ਇਕ ਬਾਲਕ, ਸੁਲਫ਼ੇ ਦੀ ਲਾਟ ਵਾਂਗੂ ਚਿਲਮ ਵਿਚੋਂ ਨਿਕਲ ਪਿਆ...

ਇਹ ਕਿਹੋ ਜਿਹਾ ਗਿਆਨ ਹੈ, ਜੋ ਮੈਨੂੰ ਪ੍ਰਾਪਤ ਹੋ ਰਿਹਾ ਹੈ...

ਭੂਸੁੰਡਿ ਨਾਂ ਦੇ ਇਕ ਬ੍ਰਾਹਮਣ ਨੂੰ ਜਦ ਲੋਮਸ਼ ਰਿਖੀ ਨੇ ਸਰਾਪ ਦਿੱਤਾ ਸੀ, ਤਾਂ ਉਹਦੇ ਸਰਾਪ ਸਦਕਾ ਉਹ ਇਕ ਕਾਂ ਬਣ ਗਿਆ ਸੀ, ਪਰ ਕਾਂ ਬਣਦਿਆਂ ਹੀ ਉਹਨੂੰ ਇਕ ਗਿਆਨ ਪ੍ਰਾਪਤ ਹੋ ਗਿਆ ਸੀ, ਤੇ ਉਹ ਚਿਰਜੀਵੀ ਹੋ ਕੇ ਸਭ ਰਿਖੀਆਂ ਨੂੰ ਕਥਾ ਸੁਣਾਂਦਾ ਰਿਹਾ...ਮੈਂ ਵੀ ਸ਼ਾਇਦ ਉਸੇ ਵਾਂਗ ਇਕ ਕਾਕਭਸੁੰਡਿ ਹਾਂ...ਮੈਨੂੰ ਵੀ ਇਕ ਗਿਆਨ ਹੋਇਆ ਹੈ...ਮੈਂ ਵੀ ਸਮੇਂ ਨੂੰ ਇਕ ਕਥਾ ਸੁਣਾ ਰਿਹਾ ਹਾਂ...

---

ਸੁਣਿਆ ਸੀ—ਮਾਂ ਬਹੁਤ ਬੀਮਾਰ ਹੈ। ਕੁਝ ਦਿਨਾਂ ਤੋਂ ਮੰਦਰ ਵਿਚ ਵੇਖੀ ਨਹੀਂ ਸੀ। ਕੁਝ ਇਹੋ ਜਿਹਾ ਖ਼ਿਆਲ ਆਇਆ ਸੀ, ਪਰ ਜਿਸ ਗੱਲ ਨੂੰ "ਸੁਰਤ ਲੈਣਾ" ਆਖਦੇ ਹਨ, ਉਸ ਗੱਲ ਦਾ ਖ਼ਿਆਲ ਨਹੀਂ ਸੀ ਆਇਆ।

ਅੱਜ ਉਹਨੇ ਆਪਣੀ ਕਿਸੇ ਗਵਾਂਢਣ ਨੂੰ ਭੇਜਿਆ ਸੀ, "ਇਕ ਵਾਰੀ ਮੂੰਹ ਵਿਖਾ ਜਾ ! ਇਹ ਮੇਰੇ ਬੱਤੀਆਂ ਦੰਦਾਂ ਵਿਚੋਂ ਨਿਕਲਿਆ ਹਾੜ੍ਹਾ ਏ !"

ਉਸ ਵੇਲੇ ਮੰਦਰ ਵਿਚ ਪਲੋਤਾ ਸਾਂ, ਸ਼ਿਵਾਂ ਦੀ ਤੇ ਪਾਰਬਤੀ ਦੀ ਮੂਰਤੀ ਦੇ ਕੋਲ, ਤੇ ਜਾਪਿਆ ਇਹ ਲਫ਼ਜ਼ ਸੁਣ ਕੇ ਮੈਂ ਵੀ ਪੱਥਰ ਦੀ ਮੂਰਤੀ ਹੋ ਗਿਆ ਸਾਂ। ਪੈਰਾਂ ਨੂੰ ਉਠ ਕੇ ਤੁਰ ਪੈਣ ਨਾਲੋਂ, ਉਥੇ ਪੱਥਰ ਵਾਂਗ ਹੋ ਜਾਣਾ, ਸੌਖਾ ਜਾਪਿਆ ਸੀ।

ਇਹ ਸਵੇਰ ਦੀ ਗੱਲ ਹੈ। ਦੁਪਹਿਰਾਂ ਵੇਲੇ ਉਹ ਗਵਾਂਢਣ ਫੇਰ ਆਈ ਸੀ, "ਮਰਨ ਮਰਾਂਦ ਪਈ ਹੈ, ਆਂਹਦੀ ਹੈ—ਇਕ ਵਾਰੀ ਮੂੰਹ ਵਿਖਾ ਜਾ! ਤੈਨੂੰ ਮੇਰੇ ਦੁੱਧ ਦੀਆਂ ਬੱਤੀਆਂ ਧਾਰਾਂ ਦੀ ਸਹੁੰ..."

ਬੱਤੀ ਦੰਦ...ਬੱਤੀ ਧਾਰਾਂ...ਜਾਪਿਆ ਕਿ ਉਹਦੇ ਕੋਲ ਬੱਤੀਆਂ ਦੀ ਗਿਣਤੀ ਬਹੁਤ ਸਾਰੀ ਸੀ। ਤੇ ਅਚਾਨਕ ਖ਼ਿਆਲ ਆਇਆ ਕਿ ਸਕੰਦ ਪੁਰਾਣ ਦੇ ਕਾਸੀਖੰਡ ਵਿਚ ਔਰਤ ਦੇ ਬੱਤੀ ਸ਼ੁਭ ਲੱਛਣ ਮੰਨੇ ਹੋਏ ਹਨ...

ਇਕੱਤੀਆਂ ਬਾਰੇ ਮੈਂ ਕੁਝ ਨਹੀਂ ਆਖ ਸਕਦਾ, ਪਰ ਇਕ ਬਾਰੇ ਜ਼ਰੂਰ ਆਖ ਸਕਦਾ ਹਾਂ। ਬੱਤੀਆਂ ਵਿਚੋਂ ਇਕ ਲੱਛਣ ਨਿਸ਼ਕਪਟਤਾ ਵੀ ਹੈ।

ਸੋਚਿਆ—ਜਾਣਾ ਹੈ, ਇਸ ਲਈ ਜਾਵਾਂਗਾ। ਦੁੱਧ ਦੀਆਂ ਬੱਤੀ ਧਾਰਾਂ ਦਾ ਕਰਜ਼ਾ ਮੋੜਨ ਲਈ ਨਹੀਂ, ਤੇ ਨਾ ਬੱਤੀ ਦੰਦਾਂ ਵਿਚੋਂ ਨਿਕਲੇ ਹਾੜ੍ਹੇ ਨੂੰ ਸੁਣ ਕੇ, ਸਿਰਫ਼ ਇਕ ਮੰਦਰ ਦਾ ਸਾਧ ਹੋਣ ਦੇ ਨਾਤੇ, ਜਿਹਨੇ ਪਿੰਡ ਵਿਚੋਂ ਆਏ ਕਿਸੇ ਵੀ ਮਰਦ ਜਾਂ ਔਰਤ ਦੇ ਬੁਲਾਵੇ ਤੇ ਜ਼ਰੂਰ ਜਾਣਾ ਹੁੰਦਾ ਹੈ।

ਸਿਰਫ਼ ਇਹ ਖ਼ਿਆਲ ਜ਼ਰੂਰ ਆਇਆ ਕਿ ਉਹਨੇ ਆਪਣੇ ਆਖ਼ਰੀ ਵੇਲੇ, ਜਾਂ ਔਖੇ ਵੇਲੇ, ਜੇ ਮੇਰੇ ਮੂੰਹੋਂ ਕੋਈ ਸਾਧ ਬਚਨ ਸੁਣਨਾ ਚਾਹਿਆ, ਤਾਂ ਇਹ ਆਖ ਸਕਾਂਗਾ "ਭਲੀ ਔਰਤ! ਤੇਰੇ ਵਿਚ ਇਸਤ੍ਰੀ ਦੇ ਬੱਤੀ ਸ਼ੁਭ ਲੱਛਣਾਂ ਵਿਚੋਂ ਸ਼ਾਇਦ ਇਕੱਤੀ ਵੀ ਹੋਣਗੇ, ਪਰ ਮੈਂ ਬੱਤੀਵੇਂ ਦੀ ਗੱਲ ਕਰਦਾ ਹਾਂ—ਨਿਸ਼ਕਪਟਤਾ ਦੀ। ਜਿਸ ਮਰਦ ਦੇ ਨਾਂ ਹੇਠਾਂ ਤੂੰ ਜ਼ਿੰਦਗੀ ਗੁਜ਼ਾਰੀ ਹੈ, ਜੇ ਆਖ਼ਰੀ ਵੇਲੇ ਤੂੰ ਉਹਦੇ ਨਾਲ ਨਿਸ਼ਕਪਟਤਾ ਵਰਤ ਲਏਂ..."

.........

ਜਾਂਦੀ ਵਾਰ ਹੋਰ ਕੋਈ ਖਿਆਲ ਨਹੀਂ ਸੀ ਆਇਆ। ਸਿਰਫ਼ ਇਕੋ ਖ਼ਿਆਲ ਸੀ, ਇਹੋ ਖ਼ਿਆਲ, ਜਿਹੜਾ ਮੈਂ ਸੁਲਫ਼ੇ ਵਾਂਗ ਪੀਂਦਾ ਗਿਆ ਸਾਂ। ਤੇ ਇਕ ਰੋਹ ਜਿਹਾ ਸੀ, ਜਿਹੜਾ ਸੁਲਫ਼ੇ ਦੀ ਲਾਟ ਵਾਂਗ ਨਿਕਲਦਾ ਪਿਆ ਸੀ...

ਹੁਣ ਆਉਂਦੀ ਵਾਰ, ਕਈ ਖ਼ਿਆਲ ਆ ਰਹੇ ਹਨ, ਇਹ ਵੀ ਕਿ ਸੁਲਫ਼ੇ ਦਾ ਜਿਹੜਾ ਨਸ਼ਾ ਮੇਰੇ ਸਿਰ ਨੂੰ ਚੜ੍ਹਿਆ ਹੋਇਆ ਸੀ—ਇਕ ਦੰਭ ਦਾ ਨਸ਼ਾ ਸੀ। ਸ਼ਾਇਦ ਦੰਭ ਨੂੰ ਵੀ ਸੁਲਫ਼ੇ ਵਾਂਗ ਪੀਤਾ ਜਾ ਸਕਦਾ ਹੈ...

ਤੇ ਇਹ ਖ਼ਿਆਲ ਵੀ ਆ ਰਿਹਾ ਹੈ—ਬੱਤੀ ਸ਼ੁਭ ਲੱਛਣ ਸਿਰਫ਼ ਔਰਤ ਦੇ ਨਹੀਂ ਹੁੰਦੇ, ਮਰਦ ਦੇ ਵੀ ਹੁੰਦੇ ਹਨ। ਤੇ ਉਨ੍ਹਾਂ ਬੱਤੀਆਂ ਵਿਚੋਂ ਇਕ ਲੱਛਣ ਉਦਾਰਤਾ ਵੀ ਹੁੰਦਾ ਹੈ, ਖ਼ਿਮਾ ਵੀ। ਮੈਂ ਉਹਦੇ ਸ਼ੁਭ ਲੱਛਣਾਂ ਦੀ ਗਿਣਤੀ ਕਰਕੇ ਉਹਨੂੰ ਸੁਣਾ ਦਿੱਤੀ, ਪਰ ਇਹ ਗਿਣਤੀ ਮੈਂ ਆਪਣੇ ਲਈ ਵੀ ਤਾਂ ਕਰ ਸਕਦਾ ਸਾਂ...

ਕੀ ਉਦਾਰਤਾ ਤੇ ਖ਼ਿਮਾ ਵਾਲਾ ਲੱਛਣ ਮੇਰੇ ਵਿਚ ਨਹੀਂ ਸੀ ਹੋਣਾ ਚਾਹੀਦਾ?

ਉਮਰ ਦੇ ਵਰ੍ਹਿਆਂ ਦੀ ਤੋੜੀ ਹੋਈ ਇਕ ਔਰਤ, ਬੜੀ ਨਿਮਾਣੀ ਜਹੀ ਹੋ ਕੇ, ਤੇ ਹਾਰਕੇ, ਮੰਜੀ ਦੇ ਵਾਣ ਨਾਲ ਲੱਗੀ ਹੋਈ ਸੀ। ਤੇ ਮੈਂ ਪਰ੍ਹਾਂ ਇਕ ਆਸਣ ਉਤੇ ਚੇਲਾਂ ਦੀ ਪਿੱਠ ਵਾਂਗ ਆਕੜ ਕੇ ਬਹਿ ਗਿਆ ਸਾਂ। ਚਲੋ ਬਹਿ ਵੀ ਗਿਆ ਸਾਂ, ਤਾਂ ਚੁੱਪ ਹੀ ਰਹਿੰਦਾ...

ਉਹਨੇ ਮੈਨੂੰ ਹੱਥ ਨਾਲ ਛੋਹਣਾ ਚਾਹਿਆ ਸੀ—ਉੱਲਰ ਕੇ। ਪਤਾ ਨਹੀਂ ਪੈਰਾਂ ਨੂੰ ਕਿ ਸਿਰ ਨੂੰ, ਪਰ ਉਹਦਾ ਹੱਥ ਸੱਖਣ ਵਿਚ ਲਟਕਿਆ ਰਿਹਾ ਸੀ...

ਕੁਝ ਝੁਰੜੀਆਂ ਸਨ, ਜੋ ਸੱਖਣ ਵਿਚ ਲਟਕੀਆਂ ਰਹੀਆਂ ਸਨ...ਮਾਸ ਦੇ ਵੱਟਾਂ ਵਿਚ ਪਤਾ ਨਹੀਂ ਜ਼ਿੰਦਗੀ ਦਾ ਕੀ ਕੁਝ ਲਪੇਟਿਆ ਹੁੰਦਾ ਹੈ...

ਪਰ੍ਹਾਂ ਆਸਣ ਉਤੇ ਬੈਠੇ ਹੋਏ ਮੇਰੇ ਮੂੰਹ ਉਤੇ ਸ਼ਾਇਦ ਨਿਰਦੈਤਾ ਵਰਗੀ ਕੋਈ ਚੀਜ਼ ਸੀ, ਜਾਪਿਆ ਉਹਨੇ ਵੇਖ ਲਈ ਸੀ, ਤੇ ਉਹਦੀਆਂ ਅੱਖਾਂ ਵਿਚ ਪਾਣੀ ਭਰ ਆਇਆ ਸੀ। ਸ਼ਾਇਦ ਉਹ ਸੋਚਦੀ ਸੀ ਕਿ ਅੱਖਾਂ ਦੇ ਪਾਣੀ ਨਾਲ ਉਹ ਮੇਰੇ ਮੂੰਹ ਉਤੋਂ ਇਸ ਨਿਰਦੈਤਾ ਨੂੰ ਧੋ ਸਕਦੀ ਸੀ...

ਪਰ ਇਹ, ਮੇਰੇ ਮੂੰਹ ਉਤੇ ਜੋ ਕੁਝ ਵੀ ਉਹਨੂੰ ਦਿੱਸਿਆ ਸੀ, ਧੂੜ ਵਾਂਗ ਉੱਡ ਕੇ ਪਿਆ ਹੋਇਆ ਨਹੀਂ, ਮਾਸ ਦੀ ਲੂਈਂ ਵਾਂਗ ਉੱਗਿਆ ਹੋਇਆ ਹੈ।

ਉਹੀ ਗੱਲ ਹੋਈ, ਜਿਹੜੀ ਮੈਂ ਸੋਚੀ ਸੀ। ਮੇਰੀ ਚੁੱਪ ਨੂੰ ਤੋੜਨ ਲਈ ਉਹਨੇ ਆਖਿਆ—"ਮੇਰੇ ਲਈ ਕੋਈ ਬਚਨ !"

"ਬਚਨ" ਮੈਂ ਸੋਚ ਕੇ ਗਿਆ ਸਾਂ, ਇਸ ਲਈ ਆਖ ਦਿੱਤਾ—"ਨਿਸ਼ਕਪਟਤਾ"

ਜਾਪਿਆ, ਉਹਦੇ ਮੂੰਹ ਦੀਆਂ ਸਾਰੀਆਂ ਝੁਰੜੀਆਂ ਮੇਰੇ ਵਲ ਤੱਕਣ ਲਗ ਪਈਆਂ ਸਨ। ਉਸ ਵੇਲੇ ਉਹ ਕੋਠੜੀ ਵਿਚ ਇਕੱਲੀ ਸੀ। ਮੈਂ ਸਾਂ, ਮੇਰਾ ਮਤਲਬ ਹੈ, ਉਹਦਾ ਪਤੀ—ਉਹਦਾ ਦੀਨਾ ਨਾਥ, ਉਸ ਵੇਲੇ ਬਾਹਰ ਪਸਾਰ ਵਿਚ ਸੀ, ਅੰਦਰ ਉਹਦੇ ਕੋਲ ਕੋਠੜੀ ਵਿਚ ਨਹੀਂ ਸੀ।

"ਮੈਂ ਜਾਣਾ, ਮੇਰਾ ਪ੍ਰਮਾਤਮਾ, ਮੈਂ ਨਿਸ਼ਕਪਟ ਹਾਂ" ਉਹਦੀ ਬਹੁਤ ਝੀਣੀ ਜਹੀ ਆਵਾਜ਼ ਆਈ ਸੀ। ਸੁਣ ਕੇ ਹਾਸਾ ਆ ਗਿਆ ਸੀ।

ਉਹਦੀਆਂ ਅੱਖਾਂ ਵਿਚ ਕੁਝ ਫੈਲ ਗਿਆ ਸੀ। ਸ਼ਾਇਦ ਖ਼ੌਫ਼ ਵਰਗੀ ਕੋਈ ਚੀਜ਼ ਸੀ। ਉਹ ਇਕ ਟਕ ਮੇਰੇ ਵਲ ਤੱਕਦੀ ਪਈ ਸੀ, ਤੇ ਉਹਦੀਆਂ ਅੱਖਾਂ ਵਿਚ ਉਹ ਖ਼ੌਫ਼ ਸ਼ੀਸ਼ੇ ਵਾਂਗ ਲਿਸ਼ਕਦਾ ਪਿਆ ਸੀ, ਤੇ ਫੇਰ ਜਾਪਿਆ—ਉਹ ਸ਼ੀਸ਼ੇ ਵਾਂਗ ਤਿੜਕ ਗਿਆ ਸੀ...

ਸ਼ਾਇਦ ਪਿਘਲ ਗਿਆ ਸੀ...ਉਹਦੀਆਂ ਅੱਖਾਂ ਵਿਚੋਂ ਕੁਝ ਪਾਣੀ ਪਿਘਲੇ ਹੋਏ ਸ਼ੀਸ਼ੇ ਵਾਂਗ ਵਗਦਾ ਪਿਆ ਸੀ...

ਉਹਨੇ ਮੰਜੀ ਦੀ ਬਾਹੀ ਉਤੇ ਛਾਤੀ ਦਾ ਭਾਰ ਪਾ ਕੇ ਆਪਣੀ ਬਾਂਹ ਨੂੰ ਇੰਜ ਲਮਕਾਇਆ—ਮੇਰੇ ਆਸਨ ਦਾ ਇਕ ਕੋਨਾ ਉਹਨੇ ਤਲੀ ਨਾਲ ਛੋਹ ਲਿਆ। ਆਸਨ ਦਾ ਕੋਨਾ ਵੀ, ਉਹਦੇ ਨਾਲ ਲਗਦਾ ਮੇਰਾ ਗੋਡਾ ਵੀ...

ਗੋਡਾ ਬਲ ਜਿਹਾ ਪਿਆ—ਇਕ ਗੁੱਸੇ ਨਾਲ। ਤਲੀ ਨੂੰ ਗੋਡੇ ਨਾਲ ਝਟਕ ਸਕਦਾ ਸਾਂ, ਪਰ ਗੁੱਸੇ ਵਾਲੀ ਬੜੀ ਗਰਮ ਲੀਕ, ਗੋਡੇ ਤੋਂ ਲੈ ਕੇ ਜ਼ਬਾਨ ਤੱਕ ਫੈਲ

ਗਈ ਸੀ, ਇਸ ਲਈ ਜ਼ਬਾਨ ਤਿਲਮਿਲਾ ਗਈ। ਆਖ ਦਿੱਤਾ—"ਮਹੰਤ ਕਿਰਪਾ ਸਾਗਰ ਜੀ ਨੇ ਆਖ਼ਰੀ ਵੇਲੇ ਇਹ 'ਨਿਸ਼ਕਪਟਤਾ' ਮੈਨੂੰ ਦੱਸ ਦਿੱਤੀ ਸੀ"

..........

ਬਹੁਤ ਸਾਲ ਹੋਏ, ਇਕ ਵਾਰ ਗੋਬਿੰਦ ਸਾਧ ਨੇ ਇਕ ਸੱਪ ਮਾਰਿਆ ਸੀ। ਉਹਦਾ ਡੰਡਾ ਜਦੋਂ ਸੱਪ ਦੇ ਲੱਕ ਵਿਚ ਖੁੱਭਾ ਹੋਇਆ ਸੀ, ਤੇ ਸੱਪ ਦੇ ਸਿਰ ਵਾਲਾ ਪਾਸਾ, ਤੇ ਹੇਠਲੇ ਧੜ ਵਾਲਾ ਪਾਸਾ, ਦੋ ਵੱਖੋ ਵੱਖ ਹਿੱਸਿਆਂ ਵਿਚ ਤੜਫ਼ ਰਹੇ ਸਨ—ਮੈਂ ਕੋਲ ਖਲੋਤਾ ਉਹਨੂੰ ਵੇਖਦਾ ਇਕ ਕਰੀਚ ਖਾ ਗਿਆ ਸਾਂ। ਉਸ ਦਿਨ ਮੈਨੂੰ ਸੱਪ ਉਤੇ ਨਹੀਂ, ਗੋਬਿੰਦ ਸਾਧ ਉਤੇ ਬੜਾ ਗ਼ੁਸਾ ਆਇਆ ਸੀ। ਸੱਪ ਤੜਫ ਰਿਹਾ ਸੀ, ਤੇ ਗੋਬਿੰਦ ਸਾਧ ਤਮਾਸ਼ਾ ਜਿਹਾ ਵੇਖ ਰਿਹਾ ਸੀ।

ਜਾਪਿਆ—ਮੇਰੀ ਗੱਲ ਸੁਣ ਕੇ, ਉਹ ਵੀ ਸੱਪ ਵਾਂਗ ਤੜਫ ਉਠੀ। ਮੇਰੀ ਗੱਲ ਲੱਕੜ ਦੇ ਇਕ ਡੰਡੇ ਵਾਂਗ ਉਹਦੀ ਪਿੱਠ ਵਿਚ ਖੁੱਭ ਗਈ ਸੀ, ਤੇ ਜਿਹਦੇ ਭਾਰ ਹੇਠਾਂ ਉਹ ਗੁੱਛਾ ਹੋਈ ਅਜੀਬ ਤਰ੍ਹਾਂ ਟੁਟਦੀ ਪਈ ਸੀ।

ਆਪਣੇ ਆਪ ਨਾਲ ਵੀ ਇਕ ਨਫ਼ਰਤ ਆਈ। ਆਪਣੇ ਆਪ ਨਾਲ ਵੀ, ਉਸ ਗੱਲ ਨਾਲ ਵੀ, ਤੇ ਉਸ ਗੱਲ ਦੀ ਸੱਟ ਨਾਲ ਤੜਫਦੀ ਉਹਦੀ ਜਿੰਦ ਨਾਲ ਵੀ। ਇਕ ਮਰਦੇ ਮਨੁੱਖ ਨੂੰ ਇਹ ਮੈਂ ਕਿਹੋ ਜਿਹੀ ਸ਼ਾਂਤੀ ਦੇ ਰਿਹਾ ਸਾਂ ?

ਮੈਨੂੰ ਪਤਾ ਸੀ ਮੈਂ ਇਕ ਬਦਲਾ ਲੈ ਰਿਹਾ ਸਾਂ, ਪਰ ਇਹ ਕਿਹੋ ਜਿਹੀ ਘੜੀ ਸੀ—ਬਦਲਾ ਲੈਣ ਦੀ ? ਤੇ ਸਭ ਤੋਂ ਵੱਧ ਨਫ਼ਰਤ ਮੈਨੂੰ ਆਪਣੇ ਆਪ ਨਾਲ ਆਈ। ਆਪਣੀ ਹੋਂਦ ਨਾਲ। ਜਿਵੇਂ ਮੇਰੀ ਹੋਂਦ ਨਫ਼ਰਤ ਦਾ ਇਕ ਟੁਕੜਾ ਹੋਵੇ...ਹਿੱਲ ਜਿਹਾ ਗਿਆ ਸਾਂ।

ਫੇਰ ਇਹ ਖਿਆਲ ਵੀ ਆਇਆ—ਜੇ ਮੈਂ ਨਫ਼ਰਤ ਦਾ ਇਕ ਟੁਕੜਾ ਸਾਂ, ਤਾਂ ਮਾਸ ਦੇ ਇਸ ਟੁਕੜੇ ਨੂੰ ਜਨਮ ਦੇਣ ਵਾਲੀ ਮਾਂ ? ਉਹ ਇਕ ਬੱਚੇ ਦੀ ਮਾਂ ਨਹੀਂ, ਇਕ ਨਫ਼ਰਤ ਦੀ ਮਾਂ ਸੀ...

ਤੇ ਮੈਂ ਫੇਰ ਅਡੋਲ ਜਿਹਾ ਹੋ ਗਿਆ...ਕੋਠੜੀ ਵਿਚ ਇਕ ਚੁੱਪ ਵਰਤ ਗਈ ਸੀ...ਇਹ ਚੁੱਪ ਸ਼ਾਇਦ ਬਹੁਤ ਭਾਰੀ ਸੀ, ਪੱਥਰ ਦੀ ਸਿਲਾ ਵਾਂਗ। ਇਹਨੂੰ ਨਾ ਮੈਂ ਹਟਾ ਸਕਦਾ ਸਾਂ, ਨਾ ਉਹ।

ਪਰ ਮੇਰਾ ਖ਼ਿਆਲ ਗ਼ਲਤ ਨਿਕਲਿਆ। ਉਸ ਨੇ ਚੁੱਪ ਦੀ ਸਿਲਾ ਤੋੜੀ, ਤੇ ਆਖਿਆ—ਮੈਨੂੰ ਪਤਾ ਸੀ, ਇਕ ਦਿਨ ਮੈਨੂੰ ਅੱਗ ਦੇ ਕੁੰਡ ਵਿਚ ਨਹਾਉਣਾ ਪਵੇਗਾ...

ਮੈਂ ਕੁਝ ਹੈਰਾਨ ਹੋ ਕੇ ਉਹਦੇ ਮੂੰਹ ਵੱਲ ਵੇਖਿਆ। ਅਚਾਨਕ ਉਹਨੇ, ਆਪਣੀ ਤਰਲੇ ਜਹੀ ਲੈਂਦੀ ਤਲੀ, ਮੇਰੇ ਗੋਡੇ ਉਤੋਂ ਚੁੱਕ ਲਈ। ਤੇ ਬੜੀ ਸ਼ਾਂਤ ਹੋ ਕੇ ਆਪਣੀ ਮੰਜੀ ਉਤੇ ਨਿੱਸਲ ਹੋ ਗਈ।

ਹੁਣ ਉਹਦੀ ਆਵਾਜ਼ ਵੀ ਬੜੀ ਸ਼ਾਂਤ ਤੇ ਨਿੱਸਲ ਸੀ। ਉਹਨੇ ਇਕ ਠਰ੍ਹੰਮੇ ਨਾਲ ਆਖਿਆ—"ਕਈ ਵਾਰ ਜਾਪਦਾ ਹੁੰਦਾ ਸੀ ਕਿ ਸੀਤਾ ਵਾਂਗ ਮੈਨੂੰ ਵੀ ਅਗਲੀ ਪ੍ਰੀਖਿਆ ਦੇਣੀ ਪਵੇਗੀ..."

ਜਾਪਿਆ—ਇਹ ਬੋਲ, ਮਹੰਤ ਕਿਰਪਾ ਸਾਗਰ ਜੀ ਦੇ ਉਨ੍ਹਾਂ ਬੋਲਾਂ ਨਾਲ ਰਲਦੇ ਸਨ—"ਤੇਰੀ ਮਾਂ ਇਕ ਪੁੰਨ ਆਤਮਾ ਹੈ...ਉਹਨੂੰ ਕਦੇ ਦੋਸ਼ ਨਾ ਦੇਵੀਂ...ਭਗਵਾਨ ਨੇ ਆਪ ਸੁਪਨੇ ਵਿਚ ਉਹਨੂੰ ਦਰਸ਼ਨ ਦਿਤੇ..."

ਪਰ ਇਹ ਬੋਲ ਸ਼ਾਇਦ ਜਾਣ ਬੁਝ ਕੇ ਰਲਾਏ ਗਏ ਸਨ। ਮੈਨੂੰ ਕਦੇ ਵੀ ਭਗਵਾਨ ਦੇ ਇਨ੍ਹਾਂ ਦਰਸ਼ਨਾਂ ਵਾਲੀ ਗੱਲ ਦਾ ਵਿਸ਼ਵਾਸ ਨਹੀਂ ਸੀ ਆਇਆ। ਤੇ ਜਾਪਿਆ ਹੁਣ ਮਾਂ ਵੀ ਅਗਲੇ ਫ਼ਿਕਰੇ ਵਿਚ ਇਨ੍ਹਾਂ ਦਰਸ਼ਨਾਂ ਵਾਲੀ ਗੱਲ ਨੂੰ ਦੁਹਰਾਏਗੀ...

ਮਨੁੱਖ ਆਪਣੇ ਕੀਤੇ ਨੂੰ ਆਪਣੇ ਹੱਥ ਵਿਚ ਨਾ ਫੜ ਸਕੇ, ਤਾਂ ਬੜੀ ਸੌਖੀ ਜਹੀ ਗੱਲ ਹੈ ਕਿ ਉਹ ਭਗਵਾਨ ਦੇ ਹੱਥ ਵਿਚ ਫੜਾ ਦੇਵੇ...

ਪਰ ਉਸ ਨੇ ਕੁਝ ਨਹੀਂ ਆਖਿਆ। ਇਸ ਲਈ ਮੈਨੂੰ ਆਪੇ, ਕਹਿਣਾ ਪਿਆ—"ਭਗਵਾਨ ਨੇ ਸੁਪਨੇ ਵਿਚ ਦਰਸ਼ਨ ਦਿਤੇ, ਸਿਰਫ਼ ਇਹੀ ਕਹਿਣ ਲਈ ?"

ਉਹ ਸੱਚਮੁੱਚ ਹੱਸ ਜਿਹਾ ਪਈ—"ਨਹੀਂ ਮੇਰੇ ਲਾਲ ! ਮੇਰੇ ਇਹੋ ਜਹੇ ਕਰਮ ਕਦੀ ਨਹੀਂ ਹੋਏ ਕਿ ਭਗਵਾਨ ਮੈਨੂੰ ਸੁਪਨੇ ਵਿਚ ਦਰਸ਼ਨ ਦੇਂਦੇ, ਤੇ ਕੁਝ ਆਖਦੇ"

ਜਾਪਿਆ—ਦਰਸ਼ਨਾਂ ਵਾਲੀ ਗੱਲ ਮਹੰਤ ਕਿਰਪਾ ਸਾਗਰ ਜੀ ਨੇ ਮੇਰੇ ਦਿਲ-ਪਰਚਾਵੇ ਲਈ ਆਪੇ ਹੀ ਬਣਾਈ ਸੀ। ਤੇ ਜਾਪਿਆ—ਇਕ ਝੂਠ ਸੀ, ਜੋ ਇਸ ਕੋਠੜੀ ਵਿਚ ਪਈ ਹੋਈ ਮੰਜੀ ਤੋਂ ਰੀਂਗਦਾ ਰੀਂਗਦਾ, ਇਕ ਮੋਏ ਮਨੁੱਖ ਦੀ ਮੜ੍ਹੀ ਤਕ ਪਹੁੰਚ ਗਿਆ ਸੀ।

ਪਰ ਮੈਂ ਝੂਠ ਤੇ ਸੱਚ ਨੂੰ ਨਿਤਾਰਨਾ ਕਿਉਂ ਚਾਹੁੰਦਾ ਸਾਂ ? ਆਪਣੇ ਉਤੇ ਇਕ ਖਿਝ ਜਹੀ ਆਈ। ਤੇ ਜਾਪਿਆ—ਜੇ ਇਹ ਲੋਕ ਕਿਸੇ ਝੂਠ ਉਤੇ ਖੰਡ ਜਿਹੀ ਗਲੇਫ਼ ਕੇ ਮੈਨੂੰ ਖੁਆਣਾ ਚਾਹੁੰਦੇ ਹਨ, ਤਾਂ ਮੈਂ ਇਹਨੂੰ ਖਾ ਕਿਉਂ ਨਹੀਂ ਲੈਂਦਾ ? ਆਖ਼ਰ ਭਗਵਾਨ ਦੇ ਨਾਂ ਨੂੰ, ਖੰਡ ਵਾਂਗ ਪੀਹਣ ਲਈ, ਇਨ੍ਹਾਂ ਵਿਚਾਰਿਆਂ ਨੇ ਕਿੰਨਾ ਕੁਝ ਕੀਤਾ ਹੈ...

"ਅਗਨੀ ਪ੍ਰੀਖਿਆ, ਕਦੇ ਕਿਸੇ ਪਤੀ ਦਾ ਹੁਕਮ ਸੀ, ਅੱਜ ਪੁੱਤਰ ਦਾ ਹੁਕਮ ਹੈ..." ਜਾਪਿਆ ਉਹ ਆਪਣੇ ਆਪ ਨਾਲ ਗੱਲਾਂ ਕਰਦੀ ਪਈ ਸੀ...

ਫੇਰ ਇਕ ਗੁਸਾ ਜਿਹਾ ਆ ਗਿਆ—ਝੂਠ ਨੂੰ ਖੁਆਣਾ ਵੀ ਜ਼ਰੂਰ ਹੈ, ਪਰ ਅਗਲੇ ਕੋਲੋਂ ਇਹ ਅਖਵਾਣਾ ਹੈ ਕਿ ਇਹ ਬਹੁਤ ਮਿੱਠਾ ਹੈ।

ਉਹਨੇ ਮੇਰੇ ਗੁਸੇ ਨੂੰ ਨਹੀਂ ਗੌਲਿਆ, ਆਖੀ ਗਈ—"ਮੇਰੇ ਇਹੋ ਜਹੇ ਕਰਮ ਨਹੀਂ ਸਨ ਕਿ ਭਗਵਾਨ ਮੈਨੂੰ ਦਰਸ਼ਨ ਦੇਂਦੇ। ਸਿਰਫ਼ ਉਹਦਾ ਹੁਕਮ ਮੰਨਿਆ ਜਿਹਨੂੰ ਮੈਂ ਸਾਰੀ ਉਮਰ ਭਗਵਾਨ ਸਮਝਿਆ। ਦਰਸ਼ਨ ਉਹਨੂੰ ਹੋਏ ਸਨ, ਮੈਂ ਸਿਰਫ਼ ਉਹਦਾ ਹੁਕਮ ਮੰਨਿਆਂ।"

ਬੂਹੇ ਕੋਲ ਖੜਾਕ ਜਿਹਾ ਹੋਇਆ। ਜਾਪਿਆ, ਹੁਣ ਉਹ ਬਿਲਕੁਲ ਚੁੱਪ ਹੋ ਜਾਏਗੀ, ਕਿਉਂਕਿ ਉਹਦਾ ਪਤੀ ਅੰਦਰ ਕੋਠੜੀ ਵਿਚ ਆ ਗਿਆ ਸੀ।

"ਹਕੀਮ ਕੋਲੋਂ ਤੇਰੇ ਲਈ ਇਕ ਹੋਰ ਪੁੜੀ ਲਿਆਇਆ ਹਾਂ..." ਉਹਨੇ ਕੋਠੜੀ ਵਿਚ ਆਉਂਦਿਆਂ ਆਖਿਆ, ਤੇ ਆਖਿਆ "ਹਕੀਮ ਨੇ ਆਖਿਆ ਹੈ ਕਿ ਅੱਜ ਦਾ

ਦਿਨ ਔਖਾ ਹੈ, ਜੇ ਅੱਜ ਦਾ ਦਿਨ ਖੈਰੀਂ ਮਿਹਰੀਂ ਗੁਜ਼ਰ ਗਿਆ ਤਾਂ..."

"ਹਾਂ ਅੱਜ ਦਾ ਦਿਨ ਹੀ ਔਖਾ ਸੀ..." ਜਾਪਿਆ ਉਹ ਹੱਸ ਜਿਹਾ ਪਈ ਸੀ, ਤੇ ਫੇਰ ਉਹਨੇ ਆਪਣੀ ਮੰਜੀ ਕੋਲ, ਹੱਥ ਵਿਚ ਦਵਾਈ ਦੀ ਪੁੜੀ ਲੈ ਕੇ ਖਲੋਤੇ ਹੋਏ, ਆਪਣੇ ਪਤੀ ਦੇ ਪੈਰਾਂ ਵੱਲ ਆਪਣਾ ਹੱਥ ਝੁਕਾ ਕੇ ਆਖਿਆ—"ਮੈਂ ਤੇਰੇ, ਆਪਣੇ ਭਗਵਾਨ ਦੇ, ਹੱਥਾਂ ਵਿਚ ਇਸ ਦੁਨੀਆਂ ਤੋਂ ਚਲੀ ਜਾਵਾਂ, ਮੈਨੂੰ ਇਸ ਤੋਂ ਵੱਧ ਕੁਝ ਨਹੀਂ ਚਾਹੀਦਾ.. ਇਕ ਏਸ ਪੁੱਤਰ ਦਾ ਮੂੰਹ ਵੇਖਣ ਲਈ ਜਾਨ ਅਟਕੀ ਹੋਈ ਸੀ,ਉਹ ਵੀ ਵੇਖ ਲਿਆ...ਹੁਣ ਮੈਨੂੰ ਸ਼ਾਂਤੀ ਆ ਗਈ ਏ..." ਤੇ ਹੱਥ ਦੇ ਇਸ਼ਾਰੇ ਨਾਲ ਉਹਨੇ ਪੁੜੀ ਖਾਣ ਤੋਂ ਨਾਂਹ ਕਰ ਦਿਤੀ।

ਤਰਕਾਲਾਂ ਦਾ ਹਨੇਰਾ ਉਤਰ ਆਇਆ ਸੀ। ਤੇ ਫੇਰ ਜਾਪਿਆ ਉਹ ਸੌਂ ਜਿਹਾ ਗਈ ਸੀ। ਮੈਂ ਉੱਠ ਕੇ ਬਾਹਰ ਆ ਗਿਆ। ਬਾਹਰ ਪਸਾਰ ਵਿਚ ਉਹ ਲਾਲਟੈਣ ਦੀ ਚਿਮਨੀ ਪੂੰਝਦਾ ਪਿਆ ਸੀ। ਉਹਨੇ ਇਕ ਵਾਰ ਮੇਰੇ ਮੋਢੇ ਉਤੇ ਹੱਥ ਰਖ ਕੇ ਮੈਨੂੰ ਪਿਆਰ ਜਿਹਾ ਦਿਤਾ। ਜਾਪਿਆ—ਹੱਥ ਕੁਝ ਝਕਦਾ ਜਿਹਾ ਪਿਆ ਸੀ। ਝਾਕੇ ਨੂੰ ਸਮਝ ਸਕਦਾ ਸਾਂ, ਪਰ ਹੱਥ ਦੀ ਮਿਹਰਬਾਨੀ ਨੂੰ ਨਹੀਂ ਸਾਂ ਸਮਝ ਸਕਦਾ। ਕੁਝ ਹੈਰਾਨ ਹੋ ਕੇ ਉਹਦੇ ਵੱਲ ਵੇਖਿਆ। ਜਾਪਿਆ ਉਹ ਕੁਝ ਆਖਣ ਲਗਾ ਸੀ, ਪਰ ਫੇਰ ਉਹਨੇ ਕੋਠੜੀ ਵੱਲ ਵੇਖਿਆ, ਤੇ ਚੁੱਪ ਚਾਪ ਲਾਲਟੈਣ ਪੂੰਝਣ ਲਗ ਪਿਆ...

ਇਕ ਸ਼ੁਬ੍ਹਾ ਜਿਹਾ ਹੋਇਆ—ਜਿਵੇਂ ਉਹ ਸਭ ਕੁਝ ਜਾਣਦਾ ਸੀ, ਤੇ ਮੈਨੂੰ ਕਹਿਣਾ ਚਾਹੁੰਦਾ ਸੀ—ਮੈਂ ਉਹਨੂੰ ਖ਼ਿਮਾ ਕਰ ਦਿੱਤਾ ਹੈ। ਮੈਂ ਇਕ ਆਮ ਦੁਨੀਆਂਦਾਰ ਮਨੁੱਖ ਹੋ ਕੇ, ਤੇ ਤੂੰ ਉਹਨੂੰ ਖਿਮਾ ਨਹੀਂ ਕਰ ਸਕਦਾ ?

ਮੈਂ ਇਕ ਵਾਰ ਆਪਣੇ ਵੇਸ ਵੱਲ ਵੇਖਿਆ—ਸਿਰ ਤੋਂ ਪੈਰਾਂ ਤਕ ਮੈਂ ਭਗਵਾ, ਰੱਬ ਦੇ ਨਾਂ ਵਾਲਾ, ਵੇਸ ਪਾਇਆ ਹੋਇਆ ਸੀ ਤੇ ਜਾਪਿਆ ਉਹਦੇ ਚਿੱਟੇ ਕਪੜੇ ਮੇਰੇ ਵੇਸ ਨੂੰ ਇਕ ਉਲਾਂਭਾ ਜਿਹਾ ਦੇਂਦੇ ਪਏ ਸਨ...

ਇਕ ਵਾਰ ਫੇਰ ਪਿਛਾਂਹ ਪਰਤ ਕੇ ਵੇਖਿਆ—ਉਹ ਪਸਾਰ ਵਿਚ ਖਲੋਤਾ ਇਕ ਚਿੱਟੀ ਜਹੀ ਟਾਕੀ ਨਾਲ ਅਜੇ ਵੀ ਲਾਲਟੈਣ ਦੀ ਚਿਮਨੀ ਪੂੰਝਦਾ ਪਿਆ ਸੀ। ਚਿਮਨੀ ਪਤਾ ਨਹੀਂ ਕਦੋਂ ਦੀ ਧੁਆਂਖੀ ਹੋਈ ਸੀ ਜਾਂ ਕੋਈ ਕਾਲਾ ਜਿਹਾ ਧੱਬਾ ਸ਼ਾਇਦ ਚਿਮਨੀ ਉਤੋਂ ਲਹਿੰਦਾ ਨਹੀਂ ਸੀ...

---

ਇਹ ਕਿਹੋ ਜਿਹਾ ਹਨੇਰਾ ਹੈ, ਕਿਤੇ ਮੁਕਦਾ ਨਹੀਂ...

ਕੁੱਖ ਦਾ ਹਨੇਰਾ ਹਰ ਕੋਈ ਝਲਦਾ ਹੈ, ਪਰ ਉਹਦਾ ਇਕ ਗਿਣਿਆ ਮਿਥਿਆ ਸਮਾਂ ਹੁੰਦਾ ਹੈ। ਤੇ ਉਹ ਕਿਵੇਂ ਨਾ ਕਿਵੇਂ ਲੰਘ ਜਾਂਦਾ ਹੈ। ਮੇਰਾ ਇਹ ਲੰਘਦਾ ਕਿਉਂ ਨਹੀਂ ? ਕੀ ਸਮਾਂ ਮੈਨੂੰ ਹਨੇਰੇ ਦੀ ਕੁੱਖ ਵਿਚ ਪਾ ਕੇ ਫੇਰ ਕੱਢਣਾ ਭੁੱਲ ਗਿਆ ਹੈ ? ਤੇ ਮੈਨੂੰ ਹਨੇਰੇ ਦੀ ਕੁੱਖ ਵਿਚ ਪਏ ਨੂੰ ਹੀ, ਵਰ੍ਹਿਆਂ ਉਤੇ ਵਰ੍ਹੇ ਚੜ੍ਹੀ ਜਾਂਦੇ ਹਨ ?

ਸਾਈਂ ਮੰਗਤ ਰਾਮ ਇਕ ਦਿਨ ਇਕ ਮੂਰਖ ਪੰਡਿਤ ਦੀ ਕਥਾ ਸੁਣਾ ਰਿਹਾ ਸੀ—ਅਖੇ ਪਿੰਡ ਦੀਆਂ ਤੀਵੀਆਂ ਜਦੋਂ ਉਸ ਪੰਡਿਤ ਨੂੰ ਥਿੱਤ ਵਾਰ ਪੁੱਛਣ ਜਾਂਦੀਆਂ,

ਤਾਂ ਮੂਰਖ ਪੰਡਿਤ ਕੋਲੋਂ ਜੰਤਰੀ ਨਾ ਪੜ੍ਹੀ ਜਾਂਦੀ, ਤੇ ਉਹ ਡਾਢਾ ਔਖਾ ਪੈ ਜਾਂਦਾ। ਆਖ਼ਰ ਉਹਨੇ ਸੋਚ ਸੋਚ ਕੇ ਇਕ ਤਰਕੀਬ ਲੱਭੀ। ਮਿੱਟੀ ਦੀ ਇਕ ਕੁੱਜੀ ਰਖ ਲਈ, ਤੇ ਏਕਮ ਦਾ ਦਿਨ ਪੁੱਛ ਪੁਛਾ ਕੇ, ਉਹਨੇ ਆਪਣੀ ਬੱਕਰੀ ਦੀ ਇਕ ਮੇਂਗਣ ਉਸ ਕੁੱਜੀ ਵਿਚ ਪਾ ਦਿਤੀ। ਦੂਜੇ ਦਿਨ ਇਕ ਹੋਰ ਮੇਂਗਣ ਪਾ ਦਿਤੀ, ਤੀਜੇ ਦਿਨ ਇਕ ਹੋਰ। ਇੰਜ ਉਹ ਰੋਜ਼ ਇਕ ਮੇਂਗਣ, ਚੇਤੇ ਨਾਲ ਉਸ ਕੁੱਜੀ ਵਿਚ ਪਾ ਦੇਂਦਾ। ਜਦੋਂ ਕੋਈ ਤੀਵੀਂ ਥਿੱਤ ਪੁੱਛਣ ਆਉਂਦੀ, ਉਹ ਕੁੱਜੀ ਦੀਆਂ ਮੇਂਗਣਾਂ ਗਿਣਦਾ, ਤੇ ਉਸ ਦੇ ਮੁਤਾਬਿਕ ਦਸ ਦੇਂਦਾ ਕਿ ਉਸ ਦਿਨ ਕੀ ਥਿੱਤ ਸੀ। ਕੁੱਜੀ ਵਿਚ ਇਕ ਮੇਂਗਣ ਹੁੰਦੀ, ਤਾਂ ਏਕਮ ਹੁੰਦੀ, ਦੋ ਹੁੰਦੀਆਂ ਤਾਂ ਦੂਜ, ਤਿੰਨ ਹੁੰਦੀਆਂ ਤਾਂ ਤ੍ਰਿਤੀਆ...ਸੋ ਕੰਮ ਚਲਦਾ ਗਿਆ। ਪਰ ਇਕ ਦਿਨ ਪੰਡਿਤ ਦੀ ਕੁੱਜੀ ਕਿਤੇ ਵਿਹੜੇ ਵਿਚ ਪਈ ਰਹਿ ਗਈ, ਤੇ ਵਿਹੜੇ ਵਿਚ ਖਲੋਤੀ ਬੱਕਰੀ ਨੇ ਜਦੋਂ ਮੇਂਗਣਾਂ ਕੀਤੀਆਂ, ਕੁੱਜੀ ਨੱਕੋ ਨੱਕ ਭਰ ਗਈ। ਅਗਲੇ ਦਿਨ ਇਕ ਤੀਵੀਂ ਥਿੱਤ ਪੁਛਣ ਆਈ, ਪੰਡਿਤ ਨੇ ਕੁੱਜੀ ਵੇਖੀ, ਤਾਂ ਮੇਂਗਣਾਂ ਦੀ ਗਿਣਤੀ ਹੀ ਨਾ ਹੋਵੇ...ਤੀਵੀਂ ਨੇ ਆਖ਼ਰ ਆਪੇ ਹੀ ਆਖਿਆ ਹੋਣੀ ਤਾਂ ਅੱਜ ਨੌਮੀਂ ਏ। ਪੰਡਿਤ ਨੇ ਵੀ ਵੇਲਾ ਟਾਲਣ ਲਈ ਆਖ ਦਿਤਾ—ਹੈ ਤਾਂ ਨੌਮੀ, ਪਰ ਅਪਾਰ ਨੌਮੀ ਏ...

ਦੁੱਖੋਂ ਰੋਣ ਮਨਾਉ ਹਾਸਾ। ਮਨ ਦੀ ਹਾਲਤ ਰੋਣਹਾਕੀ ਹੈ, ਪਰ ਇਹ ਹਾਸੋਹੀਣੀ ਗੱਲ ਚੇਤੇ ਆ ਗਈ ਹੈ। ਜਾਪਦਾ ਹੈ—ਸਮਾਂ ਵੀ ਇਕ ਮੂਰਖ ਪੰਡਿਤ ਹੈ। ਮੇਰੀ ਵਾਰੀ ਹਨੇਰੇ ਦਿਨਾਂ ਦੀ ਗਿਣਤੀ ਕਰਦਾ ਉਹ ਆਪਣੀ ਕੁੱਜੀ ਨੂੰ ਰਾਤੀਂ ਵਿਹੜੇ ਵਿਚ ਹੀ ਰਖ ਗਿਆ—ਤੇ ਹੁਣ ਮੇਰੀ ਨੌਮੀ ਨੂੰ ਅਪਾਰ ਨੌਮੀ ਆਖ ਕੇ ਆਪਣੀ ਮੂਰਖਤਾ ਛੁਪਾ ਰਿਹਾ ਹੈ...

ਅਪਾਰ-ਹਨੇਰਾ...ਤੇ ਜਾਪਦਾ ਹੈ—ਕੁੱਖ ਵਿਚੋਂ ਨਿਕਲ ਕੇ ਮੈਂ ਸਿੱਧਾ ਮੰਦਰ ਦੀ ਗੁਫ਼ਾ ਵਿਚ ਆ ਗਿਆ ਹਾਂ। ਤੇ ਗੁਫ਼ਾ ਪਤਾ ਨਹੀਂ ਕਿੰਨੇ ਸੌ ਮੀਲ ਲੰਬੀ ਹੈ?

ਹਰ ਸਵਾਲ ਹਨੇਰੇ ਦੀ ਉਪਜ ਹੁੰਦਾ ਹੈ—ਸਿਰਫ਼ ਇਹ ਗੱਲ ਵਖਰੀ ਹੈ ਕਿ ਸਵਾਲ ਛੋਟਾ ਹੋਵੇ ਤਾਂ ਉਹ ਇਕ ਬਾਲ ਵਾਂਗ ਰਿੜ੍ਹਦਾ ਹੈ ਤੇ ਰੋਂਦਾ ਹੈ, ਪਰ ਜੇ ਵੱਡਾ ਹੋਵੇ ਤਾਂ ਉਹ ਕਾਲੀਆਂ ਕੰਧਾਂ ਨੂੰ ਹੱਥਾਂ ਨਾਲ ਟੋਂਹਦਾ ਤੇ ਉਨ੍ਹਾਂ ਨਾਲ ਸਿਰ ਮਾਰਦਾ ਹੈ...

ਕੁੱਖ ਦੇ ਹਨੇਰੇ ਵਿਚ ਮੈਂ ਸਿਰਫ਼ ਹੱਥ ਪੈਰ ਹੀ ਮਾਰੇ ਹੋਣਗੇ, ਮੈਂ ਤਾਂ ਰਿੜ੍ਹਨਾ ਵੀ ਗੁਫ਼ਾ ਦੇ ਹਨੇਰੇ ਵਿਚ ਸਿਖਿਆ ਸੀ, ਤੇ ਹੁਣ ਮੇਰੇ ਮੱਥੇ ਦੀ ਜਵਾਨੀ ਗੁਫ਼ਾ ਦੀਆਂ ਕੰਧਾਂ ਨਾਲ ਸਿਰ ਮਾਰ ਰਹੀ ਹੈ...

ਹਨੇਰਾ ਉਸੇ ਤਰ੍ਹਾਂ ਹੈ, ਸਿਰਫ਼ ਸਵਾਲ ਵੱਡੇ ਹੋ ਗਏ ਹਨ—ਮੇਰੇ ਅੰਗਾਂ ਵਾਂਗ...

---

ਅੱਜ ਗਲ ਵਿਚ ਪਾਇਆ ਹੋਇਆ ਖੁੱਲ੍ਹਾ ਜਿਹਾ ਝੋਲਾ ਵੀ ਮੇਰੇ ਅੰਗਾਂ ਨਾਲ ਅੜਦਾ ਜਾਪਦਾ ਸੀ...ਅੰਗਾਂ ਦੀਆਂ ਗੁਲਾਈਆਂ ਵਿਚ ਜਿਵੇਂ ਕੁਝ ਨੋਕਾਂ ਨਿਕਲ ਆਈਆਂ ਹੋਣ...

ਬੜੇ ਸਾਲ ਹੋਏ, ਜਦੋਂ ਸਕੂਲ ਪੜ੍ਹਦਾ ਸਾਂ, ਇਕ ਦਿਨ ਹਾਸੇ ਖੇਡੇ ਵਿਚ ਮੇਰਾ ਇਕ ਜਮਾਤੀ ਮੁੰਡਾ ਮੈਨੂੰ ਇਕ ਲਾਰੀ ਵਿਚ ਬਿਠਾ ਕੇ, ਪਠਾਨਕੋਟ ਲੈ ਗਿਆ ਸੀ। ਪਠਾਨਕੋਟ ਦੇ ਖੁਲ੍ਹੇ ਬਾਜ਼ਾਰਾਂ ਵਿਚ ਨਹੀਂ। ਕੁਝ ਭੀੜੀਆਂ ਗਲੀਆਂ ਵਿਚ। ਤੇ ਉਥੇ ਉਨ੍ਹਾਂ ਗਲੀਆਂ ਵਿਚ, ਔਰਤਾਂ ਹੀ ਔਰਤਾਂ ਸਨ—ਨਿੱਕੀਆਂ ਨਿੱਕੀਆਂ ਚਾਂਦੀ ਦੀਆਂ ਮੁਰਕੀਆਂ ਪਾਈ ਸਕੂਲ ਵਿਚ ਪੜ੍ਹਦੀਆਂ ਕੁੜੀਆਂ ਵਰਗੀਆਂ ਵੀ, ਤੇ ਹੋਠਾਂ ਨੂੰ ਸੱਕ ਮਲ ਕੇ ਬੈਠੀਆਂ ਹੋਈਆਂ ਵਡੀਆਂ ਵਡੀਆਂ ਤੀਵੀਆਂ ਵੀ ਤੇ ਦਹਿਲੀਜ਼ਾਂ ਵਿਚ ਬਹਿ ਕੇ ਹੁੱਕਾ ਪੀਂਦੀਆਂ ਬੜੀਆਂ ਬੁੱਢੀਆਂ ਠੇਰੀਆਂ ਵੀ। ਕਿਤੇ ਕੋਈ ਮਰਦ ਨਹੀਂ ਸੀ। ਜਿਵੇਂ ਛੋਟੀਆਂ ਤੀਵੀਆਂ ਨੂੰ ਵੱਡੀਆਂ ਤੀਵੀਆਂ ਨੇ ਆਪੇ ਹੀ ਜੰਮ ਲਿਆ ਹੋਵੇ...

ਅਸੀ ਦੋਵੇਂ ਮੁੰਡੇ, ਸਕੂਲ ਪੜ੍ਹਦੀ ਉਮਰ ਦੇ, ਉਥੇ ਗੁਆਚੇ ਹੋਏ ਲਗਦੇ ਸਾਂ—ਜਾਂ ਗੁੱਲੀ ਡੰਡਾ ਖੇਡਦੇ ਆਪਣੀ ਗੁਆਚੀ ਹੋਈ ਗੁੱਲੀ ਨੂੰ ਲਭਦੇ ਲਭਦੇ, ਉਥੇ, ਉਨ੍ਹਾਂ ਗਲੀਆਂ ਵਿਚ, ਪਹੁੰਚ ਗਏ ਜਾਪਦੇ ਸਾਂ। ਬੁੱਢੀਆਂ ਤੀਵੀਆਂ ਹੁੱਕੇ ਦੀ ਗੁੜ ਗੁੜ ਵਾਂਗ ਮੈਨੂੰ ਹਸਦੀਆਂ ਜਾਪੀਆਂ ਸਨ। ਅਜੇ ਇਹ ਖ਼ੈਰ ਸੀ ਕਿ ਮੇਰੇ ਸਾਥੀ ਮੁੰਡੇ ਨੇ ਲਾਰੀ ਉਤੇ ਚੜ੍ਹਨ ਤੋਂ ਪਹਿਲਾਂ, ਮੇਰੇ ਭਗਵੇ ਚੋਲੇ ਨੂੰ ਮੇਰੇ ਗਲੋਂ ਲੁਹਾ ਕੇ ਆਪਣੀ ਇਕ ਕਮੀਜ਼ ਤੇ ਆਪਣਾ ਇਕ ਚਿੱਟਾ ਪਜਾਮਾ ਮੈਨੂੰ ਪੁਆ ਦਿਤਾ ਸੀ। ਇਹਦਾ ਬੰਦੋਬਸਤ ਉਹ ਪਹਿਲਾਂ ਹੀ ਕਰ ਕੇ ਆਇਆ ਸੀ। ਸਵੇਰੇ ਘਰੋਂ ਆਉਣ ਲਗਿਆਂ ਉਹ ਦੋਵੇਂ ਕਪੜੇ ਆਪਣੇ ਬਸਤੇ ਵਿਚ ਪਾ ਲਿਆਇਆ ਸੀ...

ਉਹ, ਉਨ੍ਹਾਂ ਔਰਤਾਂ ਦਾ ਕੁਝ ਵਾਕਫ਼ ਵੀ ਜਾਪਦਾ ਸੀ। ਇਕ ਦੋਂਹ ਨੂੰ ਉਸ ਨੇ "ਮਾਂ! ਰਾਮ ਸੱਤ" ਵੀ ਆਖੀ ਸੀ। ਉਹ ਔਰਤਾਂ, ਤੇ ਉਨ੍ਹਾਂ ਦੇ ਹੁੱਕੇ, ਜਿਵੇਂ ਰਲ ਕੇ ਗੁੜ ਗੁੜ ਕਰਨ ਲਗੇ ਸਨ।

ਮੈਂ ਕਮੀਜ਼ ਦੀ ਬਾਂਹ ਨਾਲ ਸ਼ਾਇਦ ਘੜੀ ਮੁੜੀ ਮੱਥੇ ਦਾ ਮੁੜ੍ਹਕਾ ਪੂੰਝਦਾ ਪਿਆ ਸਾਂ, ਉਹਨੇ ਇਕ ਘਰ ਦੀਆਂ ਮੁਹਾਠਾਂ ਵਿਚੋਂ ਲੰਘਣ ਲਗਿਆਂ, ਮੇਰੀ ਬਾਂਹ ਨੂੰ ਝਟਕ ਕੇ ਫੜ ਲਿਆ ਸੀ—"ਐਂਜ ਘਬਰਾਏਂਗਾ, ਤਾਂ ਤੇਰੀ ਕੁੜੀ ਵੀ ਤੇਰਾ ਮੌਜੂ ਬਣਾਏਗੀ"

ਮੇਰੀ ਕੁੜੀ ? ਅਜੀਬ ਜਿਹਾ ਲਫ਼ਜ਼ ਸੀ, ਸ਼ਾਇਦ ਕਿਤੇ ਵੱਜ ਗਿਆ ਸੀ, ਮੇਰੀਆਂ ਲੱਤਾਂ ਕੰਬਣ ਲਗ ਪਈਆਂ ਸਨ...

ਤੇ ਫੇਰ ਇਕ ਕੋਠੜੀ ਜਹੀ ਵਿਚ ਲੰਘ ਕੇ ਮੈਂ ਡੌਰ ਭੌਰ ਇਕ ਲੱਕੜ ਦੇ ਤਖ਼ਤ-ਪੋਸ਼ ਤੇ ਬਹਿ ਗਿਆ ਸਾਂ। ਝਟ ਕੁ ਪਿਛੋਂ ਦੋ ਕੁੜੀਆਂ ਆਈਆਂ—ਇਕ ਨੇ ਸਿਰ ਉਤੇ ਸੂਹੀ ਲਾਲ ਚੁੰਨੀ ਲਈ ਹੋਈ ਸੀ, ਤੇ ਇਕ ਨੇ ਗੂੜ੍ਹੇ ਕਾਸ਼ਨੀ ਰੰਗ ਦੀ। ਲਾਲ ਚੁੰਨੀ ਵਾਲੀ ਕੁੜੀ ਨੂੰ ਮੇਰੇ ਦੋਸਤ ਨੇ ਬਾਂਹ ਨਾਲ ਫੜ ਕੇ ਆਪਣੇ ਕੋਲ ਬਿਠਾ ਲਿਆ। ਤੇ ਕਾਸ਼ਨੀ ਚੁੰਨੀ ਵਾਲੀ ਨੇ ਆਪੇ ਹੀ ਮੇਰੀ ਬਾਂਹ ਜਹੀ ਫੜੀ ਤੇ ਫੇਰ ਮੇਰੇ ਕੋਲ ਤਖ਼ਤਪੋਸ਼ ਉਤੇ ਬੈਠ ਗਈ...

ਫੇਰ ਜਿਵੇਂ ਮੈਂ ਗਾਂਜੇ ਦਾ ਇਕ ਲੰਬਾ ਸਾਰਾ ਘੁਟ ਪੀ ਲਿਆ ਹੋਵੇ—ਤੇ ਮੇਰਾ ਸਾਹ ਮੇਰੇ ਸੰਘ ਵਿਚ ਅੜ ਗਿਆ ਹੋਵੇ...

ਉਹ ਕਾਸਨੀ ਚੁੰਨੀ ਵਾਲੀ ਕੁੜੀ ਮੇਰੀ ਬਾਂਹ ਫੜ ਕੇ ਮੈਨੂੰ ਪਤਾ ਨਹੀਂ ਕਿਹੜੀ ਹੇਰ ਕੋਠੜੀ ਵਿਚ ਲੈ ਗਈ ਸੀ। ਮੈਂ ਉਥੇ ਇਕ ਤਖਤਪੋਸ਼ ਉਤੇ ਬੇਸੁਰਤ ਜਿਹਾ ਪੈ ਗਿਆ ਸਾਂ। ਸ਼ਾਇਦ ਹਨੇਰਾ ਬੜਾ ਸੀ, ਕਿ ਸ਼ਾਇਦ ਉਹਨੇ ਸਾਰੀ ਕੋਠੜੀ ਵਿਚ ਆਪਣੀ ਚੁੰਨੀ ਤਾਣ ਦਿਤੀ ਸੀ — ਮੇਰੀਆਂ ਅੱਖਾਂ ਅੱਗੇ ਕਾਸ਼ਨੀ ਰੰਗ ਫੈਲ ਗਿਆ ਸੀ...

ਰੰਗ ਕਾਸ਼ਨੀ ਵੀ ਸੀ, ਤੇ ਗਿੱਲਾ ਵੀ...ਮੇਰਾ ਪਿੰਡਾ ਉਸ ਰੰਗ ਵਿਚ ਪਤਾ ਨਹੀਂ ਡੁੱਬਦਾ ਪਿਆ ਸੀ ਕਿ ਤਰਦਾ ਪਿਆ ਸੀ ਪਰ ਮੇਰੇ ਪਿੰਡੇ ਦੀਆਂ ਸਾਰੀਆਂ ਹੱਡੀਆਂ ਕੱਸੀਆਂ ਗਈਆਂ ਸਨ, ਤੇ ਮੈਨੂੰ ਜਾਪ ਰਿਹਾ ਸੀ ਜਿਵੇਂ ਮੇਰੀਆਂ ਸਾਰੀਆਂ ਹੱਡੀਆਂ ਉਸ ਰੰਗ ਵਿਚ ਖੁਭ ਰਹੀਆਂ ਹੋਣ...

ਕੁਝ ਪਲਾਂ ਲਈ ਮੈਨੂੰ ਇੰਜ ਜਾਪਿਆ—ਜਿਵੇਂ ਮੈਂ ਆਪਣੀਆਂ ਹੱਡੀਆਂ ਦੇ ਜ਼ੋਰ ਨਾਲ ਉਸ ਰੰਗ ਨੂੰ ਤੋੜ ਸਕਦਾ ਸਾਂ...

ਪਰ ਰੰਗ ਗਿੱਲਾ ਸੀ। ਮੇਰੀਆਂ ਹੱਡੀਆਂ ਉਹਦੇ ਵਿਚ ਤਿਲ੍ਹਕ ਰਹੀਆਂ ਸਨ...

ਤੇ ਫੇਰ ਮੈਨੂੰ ਜਾਪਿਆ ਕਿ ਮੈਂ ਰੰਗ ਦੀ ਕਿਸੇ ਡੂੰਘੀ ਤਹਿ ਵਿਚ ਡਿੱਗ ਪਿਆ ਸਾਂ। ਇਸ ਤਰ੍ਹਾਂ ਜ਼ੋਰ ਦੀ ਡਿੱਗਾ ਸਾਂ ਕਿ ਸ਼ਾਇਦ ਮੇਰੇ ਸਾਰੇ ਅੰਗ ਟੁੱਟ ਗਏ ਸਨ...

ਆਪਣਾ ਆਪ ਮਾਸ ਦੇ ਇਕ ਢੇਰ ਵਾਂਗ ਲਗ ਰਿਹਾ ਸੀ। ਤੇ ਫੇਰ ਮਾਸ ਦੇ ਢੇਰ ਵਿਚੋਂ ਮੈਨੂੰ ਇਕ ਅਜੀਬ ਬੋਅ ਆਈ। ਬੋਅ ਨਾਲ ਮੇਰੇ ਸਿਰ ਨੂੰ ਇਕ ਚੱਕਰ ਜਿਹਾ ਆਇਆ—ਇਕ ਸੁਰਤ ਜਹੀ ਵੀ, ਕਿ ਮੈਂ ਸਾਰਾ ਜ਼ੋਰ ਲਾ ਕੇ, ਜਿਥੇ ਵੀ ਡਿੱਗਾ ਹੋਇਆ ਸਾਂ, ਉਥੋਂ ਉਠਣਾ ਸੀ...

ਉਠਣ ਲਈ ਮੈਂ ਹੱਥ ਮਾਰੇ—ਮੇਰੇ ਹੱਥਾਂ ਨੂੰ ਬੜਾ ਕੁਝ ਛੋਹਿਆ ਸੀ—ਮਾਸ ਦੇ ਅਜੀਬ ਅਜੀਬ ਟੁਕੜੇ : ਬਹੁਤ ਨਿੱਕੇ ਹੋਠਾਂ ਵਰਗੇ ਵੀ, ਤੇ ਬਹੁਤ ਪਤਲੇ ਉਂਗਲਾਂ ਵਰਗੇ ਵੀ। ਤੇ ਬੜੇ ਗੋਲ ਟੁਕੜੇ, ਜਿਨ੍ਹਾਂ ਨੂੰ ਹੱਥ ਲਾਇਆਂ ਮੇਰੇ ਹੱਥ ਕੰਬ ਗਏ ਸਨ...

ਕਾਸ਼ਨੀ ਰੰਗ ਹੁਣ ਪਾਣੀ ਵਾਂਗ ਪਤਲਾ ਨਹੀਂ ਸੀ, ਗਾੜ੍ਹਾ ਹੋ ਕੇ ਜੰਮਦਾ ਪਿਆ ਸੀ...ਤੇ ਫੇਰ ਉਹ ਰੰਗ ਜਦੋਂ ਬਹੁਤ ਜੰਮ ਗਿਆ, ਹੱਸਣ ਲਗ ਪਿਆ...

ਮੈਂ ਛੇਤੀ ਛੇਤੀ ਆਪਣੇ ਕਪੜੇ ਗਲ ਵਿਚ ਪਾ ਲਏ—ਸ਼ਾਇਦ ਉਹਦੇ ਹਾਸੇ ਤੋਂ ਘਬਰਾ ਗਿਆ ਸਾਂ। ਇਹ ਸਿਰਫ਼ ਬਾਹਰ ਚਾਨਣ ਵਿਚ ਆ ਕੇ ਵੇਖਿਆ ਸੀ ਕਿ ਮੈਂ ਪਜਾਮਾ ਪੁੱਠਾ ਪਾਇਆ ਹੋਇਆ ਸੀ।

..........

ਏਸ ਗੱਲ ਨੂੰ ਬਹੁਤ ਸਾਲ ਹੋ ਗਏ ਹਨ। ਜਦੋਂ ਵੀ ਸੋਚਿਆ ਚੰਗੀ ਨਹੀਂ ਲੱਗੀ। ਕਈ ਵਾਰ ਇਹ ਵੀ ਸੋਚਣਾ ਚਾਹਿਆ ਸੀ—ਕਿ ਉਹ ਮੈਂ ਨਹੀਂ ਸਾਂ, ਉਹ ਸਿਰਫ਼ ਮੇਰੇ ਦੋਸਤ ਦਾ ਕਮੀਜ਼ ਪਜਾਮਾ ਸੀ, ਜਿਹੜਾ ਲਾਰੀ ਬਹਿ ਕੇ ਉਥੇ ਗਿਆ ਸੀ, ਪਰ ਉਹ ਕਮੀਜ਼ ਪਜਾਮਾ ਗਲੋਂ ਲਾਹ ਕੇ ਵੀ, ਸਾਰੇ ਕੁਝ ਦਾ ਦੋਸ਼ ਗਲੋਂ ਨਹੀਂ ਸਾਂ ਲਾਹ ਸਕਿਆ। ਫੇਰ ਇਹ ਵੀ ਸੋਚਣਾ ਚਾਹਿਆ ਸੀ ਕਿ ਇਹਦੇ ਵਿਚ ਉੱਕਾ ਦੋਸ਼ ਨਹੀਂ ਸੀ। ਦੋਸ਼ ਸਿਰਫ਼ ਸੰਸਕਾਰਾਂ ਵਿਚ ਸੀ। ਤਾਂ ਵੀ ਇਸ ਨੂੰ ਦੁਹਰਾਣ ਦਾ ਕਦੀ ਖ਼ਿਆਲ

ਨਹੀਂ ਸੀ ਆਇਆ ।

.........

ਇਹ ਖਿਆਲ ਮੈਨੂੰ ਅੱਜ ਆਇਆ ਸੀ । ਅੱਜ ਗਲ ਵਿਚ ਪਾਇਆ ਹੋਇਆ ਖੁੱਲ੍ਹਾ ਜਿਹਾ ਝੱਗਾ ਵੀ ਅੰਗਾਂ ਨਾਲ ਅੜਦਾ ਜਾਪਦਾ ਸੀ । ਅੰਗਾਂ ਦੀਆਂ ਗੁਲਾਈਆਂ ਵਿਚ ਜਿਵੇਂ ਕੁਝ ਨੋਕਾਂ ਨਿਕਲ ਆਈਆਂ ਹੋਣ । ਤੇ ਮੈਨੂੰ ਜਾਪਿਆ—ਅੱਜ ਮੇਰੀਆਂ ਹੱਡੀਆਂ, ਜਿਸੇ ਭੂਤਰੇ ਹੋਏ ਬੈਲ ਦੇ ਸਿੰਗਾਂ ਵਾਂਗ ਤਣੀਆਂ ਹੋਈਆਂ ਸਨ, ਤੇ ਉਹ ਕਿਸੇ ਦੀ ਵੱਖੀ ਵਿਚ ਖੁਭਣਾ ਚਾਹੁੰਦੀਆਂ ਸਨ...

ਪਿੰਡ ਤੋਂ ਬਹੁਤ ਦੂਰ ਜਾ ਕੇ, ਭਗਵੇ ਚੋਲੇ ਨੂੰ ਉਤਾਰ ਦਿੱਤਾ । ਕਪੜਿਆਂ ਦੀ ਇਕ ਗੰਢ ਜਹੀ ਬੰਨ੍ਹ ਕੇ ਨਾਲ ਲੈ ਗਿਆ ਸਾਂ—ਫਾਂਟਾਂ ਵਾਲਾ ਪਜਾਮਾ, ਲਕੀਰਾਂ ਵਾਲੀ ਕਮੀਜ਼, ਤੇ ਸਿਰ ਉਤੇ ਵਲ੍ਹੇਟਣ ਲਈ ਇਕ ਲੰਬਾ ਜਿਹਾ ਪਰਨਾ...ਭੇਸ ਬਦਲ ਗਿਆ । ਅਤੇ ਲਾਰੀ ਵਿਚ ਬਹਿ ਕੇ ਇਹ ਵੀ ਸੋਚਿਆ ਕਿ ਇਹ ਮੈਂ ਨਹੀਂ ਸਾਂ, ਇਹ ਇਕ ਭੇਸ ਲਾਰੀ ਵਿਚ ਬੈਠਾ ਹੋਇਆ ਸੀ...

ਪਰ ਉਥੇ ਪਹੁੰਚ ਕੇ, ਕਿਸੇ ਭੀੜੀ ਗਲੀ ਦੀ ਭੀੜੀ ਕੋਠੜੀ ਵਿਚ ਬੈਠ ਕੇ, ਜਦੋਂ ਕਿਸੇ ਲਾਲ ਜਾਂ ਕਾਸ਼ਨੀ ਰੰਗ ਵਿਚ ਡੁਬਣਾ ਚਾਹਿਆ, ਉਹਦੇ ਕੰਢੇ ਉਤੇ ਹੀ ਪੈਰ ਅੜ ਗਏ । ਅੰਗਾਂ ਦਾ ਸਾਰਾ ਤਣਾਅ ਜਿਵੇਂ ਅੰਗਾਂ ਵਿਚੋਂ ਨਿਕਲ ਕੇ ਪੈਰਾਂ ਵਿਚ ਆ ਗਿਆ ਸੀ । ਪੈਰ ਜੰਮ ਕੇ ਖਲੋ ਗਏ...ਪੈਰਾਂ ਨੂੰ ਵੇਖਣਾ ਚਾਹਿਆ, ਦਿੱਸੇ ਨਹੀਂ । ਉਹ ਕਿਆਸੀ ਫੁੱਲਾਂ ਦੇ ਢੇਰ ਵਿੱਚ ਲੁਕੇ ਹੋਏ ਸਨ...

"ਤੂੰ ਇਹ ਫੁੱਲ ਕਿਉਂ ਆਂਦੇ ਨੇ ? ਸ਼ਾਇਦ ਮੈਂ ਬਹੁਤ ਗੁਸੇ ਨਾਲ ਕਿਹਾ ਸੀ । ਕੋਠੜੀ ਵਿਚੋਂ ਇਕ ਸਹਿਮੀ ਹੋਈ ਆਵਾਜ਼ ਆਈ ਸੀ—"ਫੁੱਲ ਕਿਥੇ ਨੇ ? ਏਥੇ ਕੋਈ ਫੁੱਲ ਨਹੀਂ । ਮੈਂ ਕੋਈ ਫੁੱਲ ਨਹੀਂ ਆਂਦੇ ।"

ਪਰ ਉਥੇ ਫੁੱਲਾਂ ਦਾ ਇਕ ਢੇਰ ਲੱਗਾ ਹੋਇਆ ਸੀ । ਏਨਾ ਵੱਡਾ, ਕਿ ਮੇਰੇ ਦੋਵੇਂ ਪੈਰ ਉਹਦੇ ਵਿਚ ਕੱਜੇ ਹੋਏ ਸਨ । ਮੈਂ ਨਾ ਆਪਣੇ ਪੈਰਾਂ ਨੂੰ ਵੇਖ ਸਕਦਾ ਸਾਂ, ਨਾ ਹਿਲਾ ਸਕਦਾ ਸਾਂ । ਕਿਸੇ ਨੇ ਉਸ ਕੋਠੜੀ ਵਿਚ ਮੇਰੀ ਸਹਾਇਤਾ ਵੀ ਕਰਨੀ ਚਾਹੀ ਸੀ, ਮੇਰੀ ਬਾਂਹ ਫੜ ਕੇ ਮੈਨੂੰ ਉਥੋਂ ਹਿਲਾਣਾ ਚਾਹਿਆ ਸੀ, ਸ਼ਾਇਦ ਬਿਠਾਣਾ ਚਾਹਿਆ ਸੀ, ਸ਼ਾਇਦ ਪਰ੍ਹਾਂ ਕਿਤੇ ਲਿਜਾਣਾ ਚਾਹਿਆ ਸੀ...

ਪਰ ਦੋਹਾਂ ਪੈਰਾਂ ਦੇ ਉਤੇ ਕੋਈ ਤਲੀਆਂ ਵੀ ਛੋਂਹਦੀਆਂ ਪਈਆਂ ਸਨ...ਤੇ ਪੈਰ ਉਨ੍ਹਾਂ ਤਲੀਆਂ ਦੀ ਛੋਹ ਨਾਲ ਸ਼ਾਇਦ ਮੂਰਛਤ ਹੋ ਗਏ ਸਨ...ਮੂਰਛਤ ਪੈਰਾਂ ਨੂੰ ਸ਼ਾਇਦ ਅਗਾਂਹ ਨਹੀਂ ਸਾਂ ਵਧਾ ਸਕਦਾ, ਪਰ ਪਿਛਾਂਹ ਵਲ ਧਰੀਕ ਸਕਦਾ ਸਾਂ । ਧਰੀਕ ਧਰਾਕ ਕੇ ਮੁੜ ਆਪਣੇ ਡੇਰੇ ਵਿਚ ਪਰਤ ਆਇਆ ਹਾਂ...

ਅੰਗਾਂ ਦੀਆਂ ਗੁਲਾਈਆਂ ਨਾਲੋਂ ਸਭੇ ਨੋਕਾਂ ਝੜ ਗਈਆਂ ਹਨ ਤੇ ਮੇਰਾ ਭਗਵਾ ਚੋਲਾ ਸਹਿਮ ਕੇ ਮੇਰੇ ਗਲ ਨਾਲ ਲੱਗਾ ਹੋਇਆ ਹੈ । ਸਾਰਾ ਬਦਨ ਸੁੱਕਾ ਹੈ । ਕਿਸੇ ਰੰਗ ਵਿਚ ਨਹੀਂ ਡੁੱਬਿਆ । ਤੇ ਸ਼ਾਇਦ ਇਸੇ ਸੁੱਕੇਪਣ ਨੂੰ ਪਵਿੱਤਰਤਾ ਆਖਦੇ ਹਨ...

ਪਰ ਪੈਰ ਸਿੱਲ੍ਹੇ ਹਨ । ਸ਼ਾਇਦ ਬਹੁਤ ਦੇਰ ਗਿੱਲੇ ਫੁੱਲਾਂ ਦੇ ਢੇਰ ਵਿਚ ਪਏ ਰਹੇ ਸਨ, ਇਸ ਲਈ । ਜਾਂ ਸ਼ਾਇਦ ਪੈਰਾਂ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਹਨ...

ਸੁੰਦਰਾਂ...ਸੁੰਦਰਾਂ...ਜਾਦੂ ਗਾਰੀਏ ! ਅੱਜ ਇਹ ਤੂੰ ਮੇਰੇ ਨਾਲ ਕੀ ਕੀਤਾ ਹੈ ? ਇਹ 'ਕੀ' ਮੇਰੀ ਦੇਹ ਤੋਂ ਬਾਹਰ ਹੈ, ਪਰ ਫੇਰ ਵੀ ਮੇਰੀ ਦੇਹ ਦੇ ਅੰਦਰ ਹੈ...

ਸਕੰਧ ਪੁਰਾਣ ਵਿਚ ਇਕ ਕਥਾ ਆਉਂਦੀ ਹੈ ਕਿ ਸੂਰਜ ਦੀ ਇਕ ਪੁੱਤਰੀ ਛਾਯਾ ਦੇ ਗਰਭ ਤੋਂ ਪੈਦਾ ਹੋਈ । ਕੀ ਸੂਰਜ ਦੇ ਭੋਗ ਸਮੇਂ ਵੀ ਛਾਯਾ ਦਾ ਵਜੂਦ ਕਾਇਮ ਰਿਹਾ ਸੀ ? ਜ਼ਰੂਰ ਰਿਹਾ ਹੋਵੇਗਾ, ਨਹੀਂ ਤਾਂ ਉਸ ਦਾ ਨਾਂ ਛਾਯਾ ਕਿਵੇਂ ਹੁੰਦਾ...

ਸੋ ਸੂਰਜ ਦੇ ਸਨਮੁਖ ਹੋ ਕੇ ਵੀ ਛਾਯਾ ਦੀ ਹੋਂਦ ਸੰਭਵ ਹੈ...

ਮੈਂ ਸੁੰਦਰਾਂ ਨੂੰ ਤਿਆਗਿਆ ਸੀ, ਪਰ ਉਹਦੀ ਹੋਂਦ ਇਸ ਤਿਆਗ ਦੇ ਸਾਹਮਣੇ ਵੀ ਖੜੀ ਹੈ...ਕੁਝ ਰਿਸ਼ਤੇ ਕਿਹੋ ਜਹੇ ਹੁੰਦੇ ਹਨ, ਜੋ ਹਰ ਹਾਲ ਵਿਚ ਰਹਿੰਦੇ ਹਨ । ਪ੍ਰਵਾਨਗੀ ਵਿਚੋਂ ਜਨਮਦੇ, ਕਾਇਮ ਰਹਿੰਦੇ, ਠੀਕ ਸੀ । ਪਰ ਇਹ ਅਪ੍ਰਵਾਨਗੀ ਵਿਚੋਂ ਵੀ ਜਨਮ ਲੈ ਲੈਂਦੇ ਹਨ, ਤੇ ਸਿਰਫ਼ ਜਨਮ ਨਹੀਂ ਲੈਂਦੇ, ਮਨੁੱਖ ਦੀ ਉਮਰ ਨਾਲ ਵੀ ਜੀਊਂਦੇ ਹਨ, ਤੇ ਉਮਰੋਂ ਬਾਅਦ ਵੀ ਜੀਊਂਦੇ ਹਨ...

ਬ੍ਰਹਮ ਵੈਵਰਤ ਪੁਰਾਣ ਦੀ ਇਕ ਕਥਾ ਯਾਦ ਆਈ ਹੈ—ਵਿਸ਼ਨੂੰ ਨੇ ਸੰਖਚੂੜ ਦੀ ਇਸਤ੍ਰੀ 'ਤੁਲਸੀ' ਦਾ ਸਤ ਭੰਗ ਕਰਨਾ ਸੀ, ਇਸ ਲਈ ਇਕ ਦਿਨ ਸੰਖਚੂੜ ਦਾ ਰੂਪ ਧਾਰਨ ਕੀਤਾ ਤੇ ਤੁਲਸੀ ਨਾਲ ਭੋਗ ਕੀਤਾ । ਤੁਲਸੀ ਨੂੰ ਜਦੋਂ ਇਸ ਛਲ ਦਾ ਪਤਾ ਲੱਗਾ, ਉਸ ਨੇ ਵਿਸ਼ਨੂੰ ਨੂੰ ਸਰਾਪ ਦਿਤਾ ਕਿ ਉਹ ਪੱਥਰ ਹੋ ਜਾਏਗਾ । ਵਿਸ਼ਨੂੰ ਨੇ ਵੀ ਉਸ ਨੂੰ ਸਰਾਪ ਦਿੱਤਾ ਕਿ ਉਹਦੇ ਸਿਰ ਦੇ ਵਾਲ ਤੁਲਸੀ ਦਾ ਬੂਟਾ ਬਣ ਜਾਣਗੇ, ਤੇ ਉਸ ਦਾ ਸਰੀਰ ਗੰਡਕਾ ਨਦੀ ਬਣ ਜਾਵੇਗਾ । ਗੰਡਕਾ ਨਦੀ ਵਿਚੋਂ ਹੁਣ ਤਕ ਜੋ ਪੱਥਰ ਮਿਲਦੇ ਹਨ, ਉਹ ਵਿਸ਼ਨੂੰ ਦਾ ਰੂਪ ਹਨ—ਸਾਲਗਰਾਮ । ਉਹ ਰਿਸ਼ਤਾ ਹੁਣ ਤਕ ਕਾਇਮ ਹੈ । ਮੌਤ ਤੋਂ ਪਰੇ ਤਕ ਕਾਇਮ ਹੈ : ਏਥੋਂ ਤਕ ਕਿ ਲੋਕ ਕੱਤਕ ਦੀ ਮੱਸਿਆ ਨੂੰ ਤੁਲਸੀ ਦੀ ਪੂਜਾ ਕਰਦੇ, ਤੁਲਸੀ ਦੇ ਬੂਟੇ ਦਾ ਤੇ ਸਾਲਗਰਾਮ ਦਾ ਵਿਆਹ ਰਚਾਂਦੇ ਹਨ...

ਇਹ ਕਿਹੋ ਜਿਹੇ ਸਰਾਪ ਸਨ, ਜਿਨ੍ਹਾਂ ਨੇ ਵਰ ਦਾ ਰੂਪ ਧਾਰ ਲਿਆ ? ਸੁੰਦਰਾਂ ਦਾ ਤਿਆਗ ਪਤਾ ਨਹੀਂ ਵਰ ਸੀ ਕਿ ਸਰਾਪ, ਪਰ ਜੋ ਕੁਝ ਵੀ ਸੀ, ਉਹ ਕਾਇਮ ਹੈ । ਮੇਰੀ ਦੇਹ ਤੋਂ ਬਾਹਰ ਹੈ, ਪਰ ਫੇਰ ਵੀ ਮੇਰੀ ਦੇਹ ਦੇ ਅੰਦਰ ਹੈ...ਸ਼ਾਇਦ ਵਰ ਤੇ ਸਰਾਪ ਵੀ, ਸੂਰਜ ਤੇ ਛਾਯਾ ਵਾਂਗ, ਇਕੋ ਸਮੇਂ, ਇਕੋ ਥਾਵੇਂ ਇਕੱਠੇ ਰਹਿ ਸਕਦੇ ਹਨ...

ਪ੍ਰਿਥਵੀ ਦਾ ਨਾਂ, ਜਿਸ ਰਾਜੇ ਪ੍ਰਿਥੀ ਦੇ ਨਾਂ ਤੇ ਪਿਆ, ਉਹਦਾ ਜਨਮ ਉਹਦੇ ਮੋਏ ਪਿਤਾ ਵੇਣ ਦੇ ਸੱਜੇ ਪੱਟ ਵਿਚੋਂ ਹੋਇਆ ਸੀ—ਵੇਣ ਧਰਮੀ ਰਾਜਾ ਨਹੀਂ ਸੀ, ਇਸ ਲਈ ਰਿਖੀਆਂ ਨੇ ਕੁਸ਼ਾ ਦੇ ਤੀਰ ਮਾਰ ਮਾਰ ਕੇ ਉਸ ਨੂੰ ਮਾਰ ਦਿੱਤਾ, ਪਰ ਰਾਜ ਕਾਜ ਲਈ ਆਖ਼ਰ ਕਿਸੇ ਦੀ ਲੋੜ ਸੀ, ਇਸ ਲਈ ਮੋਏ ਹੋਏ ਵੇਣ ਦਾ ਇਕ ਪੱਟ ਮਲਣਾ ਸ਼ੁਰੂ ਕੀਤਾ, ਪਰ ਉਸ ਪੱਟ ਵਿਚੋਂ ਜਿਸ ਬਾਲਕ ਨੇ ਜਨਮ ਲਿਆ, ਉਹ ਬਹੁਤ

ਭਿਆਨਕ ਸ਼ਕਲ ਦਾ ਸੀ, ਉਸ ਨੂੰ ਰਾਜ ਨਹੀਂ ਸੀ ਸੌਂਪਿਆ ਜਾ ਸਕਦਾ, ਇਸ ਲਈ ਰਿਖੀਆਂ ਨੇ ਫੇਰ ਮੋਏ ਰਾਜੇ ਦੇ ਸੱਜੇ ਪੱਟ ਨੂੰ ਮਲਣਾ ਸ਼ੁਰੂ ਕੀਤਾ, ਇਸ ਸੱਜੇ ਪੱਟ ਵਿਚੋਂ ਇਕ ਚਾਨਣ ਵਾਂਗ ਚਮਕਦੇ ਬਾਲਕ ਨੇ ਜਨਮ ਲਿਆ, ਇਹੀ ਬਾਲਕ ਪ੍ਰਿਥੀ ਸੀ...

ਮਨੁੱਖ ਦੇ ਇਕ ਪੱਟ ਵਿਚ ਜੇ ਭਿਆਨਕਤਾ ਵਾਸ ਕਰਦੀ ਹੈ, ਤਾਂ ਦੂਸਰੇ ਵਿਚ ਅੰਤਾਂ ਦੀ ਸੁੰਦਰਤਾ। ਲਹੂ ਦੇ ਇਕੋ ਗੇੜ ਵਿਚ ਵਰ ਵੀ ਸਰਾਪ ਵੀ...

ਸੁੰਦਰਾਂ ਕਿਤੇ ਨਹੀਂ, ਪਰ ਹੈ...

---

ਮੰਦਰ ਦੇ ਨਾਲ ਜੰਗਲ ਦੇ ਪਿਛਵਾੜੇ ਵਾਲੀ ਖੱਡ ਅੱਜ ਧੁੰਦ ਨਾਲ ਨੱਕੋ ਨੱਕ ਭਰੀ ਹੋਈ ਹੈ। ਧੁੰਦ ਏਨੀ ਗਾੜ੍ਹੀ ਤੇ ਜੰਮੀ ਹੋਈ ਲਗਦੀ ਹੈ, ਕਿ ਜਾਪਦਾ ਹੈ—ਜੇ ਮੈਂ ਇਹਦੇ ਉਤੇ ਪੈਰ ਰਖ ਕੇ ਤੁਰਾਂ, ਤਾਂ ਅਡੋਲ ਖੱਡ ਦੇ ਪਰਲੇ ਪਾਸੇ ਪਹੁੰਚ ਸਕਦਾ ਸਾਂ। ਰੁੱਖਾਂ ਦੇ ਕਾਲੇ ਨੀਲੇ ਤੇ ਹਰੇ ਪਰਛਾਵੇਂ, ਖੱਡ ਦੀ ਧੁੰਦ ਉਤੇ ਬੜੇ ਨਿਸਲ ਲੇਟੇ ਹੋਏ ਸਨ। ਸਿਰਫ਼ ਕਿਸੇ ਵੇਲੇ ਹਿਲਦੇ ਤੇ ਪਾਸਾ ਜਿਹਾ ਪਰਤਦੇ ਲਗਦੇ ਸਨ।

ਪਿਛਲੇ ਦਿਨੀਂ ਇਕ ਯਾਤ੍ਰੀ ਇਥੇ ਆਇਆ ਸੀ, ਪਤਾ ਨਹੀਂ ਕੌਣ ਸੀ, ਸਿਰਫ਼ ਇਕ ਰਾਤ ਦਾ ਬਸੇਰਾ ਕਰ ਕੇ, ਅੱਗੇ ਕੁੱਲੂ ਦੀਆਂ ਪਹਾੜੀਆਂ ਵਲ ਚਲਾ ਗਿਆ। ਕਹਿੰਦਾ ਸੀ ਫੇਰ ਮੁੜਦੀ ਵਾਰ ਆਵਾਂਗਾ। ਅਜੇ ਆਇਆ ਨਹੀਂ, ਪਰ ਆਵੇਗਾ, ਕਿਉਂਕਿ ਭਾਰ ਹੌਲਾ ਕਰਨ ਲਈ ਕਿਤਾਬਾਂ ਦੀ ਇਕ ਗੰਢ ਅਮਾਨਤ ਛੱਡ ਗਿਆ ਹੈ। ਸਿਰਫ਼ ਗੰਢ ਨਹੀਂ, ਆਪਣਾ ਚੇਤਾ ਵੀ ਇਥੇ ਛੱਡ ਗਿਆ ਹੈ। ਅੱਜ ਮੁੜ ਮੁੜ ਕੇ ਉਹਦਾ ਚੇਤਾ ਆ ਰਿਹਾ ਹੈ...

ਜਿਸ ਦਿਨ ਆਇਆ ਸੀ, ਉਸ ਦਿਨ ਦੂਰ ਨੇੜੇ ਵੀ ਕਿਤੇ ਧੁੰਦ ਨਹੀਂ ਸੀ, ਪਰ ਜਦੋਂ ਮੈਂ ਉਸ ਨੂੰ ਪੁੱਛਿਆ ਸੀ ਕਿ ਉਹ ਕਿਹੜੇ ਸ਼ਹਿਰੋਂ ਆਇਆ ਸੀ, ਤਾਂ ਉਹਨੇ ਹੱਸ ਕੇ ਆਖਿਆ ਸੀ, "ਧੁੰਦ ਵਾਲੇ ਸ਼ਹਿਰੋਂ "

ਪੁੱਛਿਆ ਸੀ ਕਿ ਉਹ ਸ਼ਹਿਰ ਕਿੱਥੇ ਹੈ, ਤਾਂ ਉਹ ਫੇਰ ਹੱਸ ਪਿਆ ਸੀ, "ਹਰ ਸ਼ਹਿਰ ਧੁੰਦ ਵਾਲਾ ਸ਼ਹਿਰ ਹੈ," ਤੇ ਫੇਰ ਉਹਨੇ ਰਤਾ ਕੁ ਠਹਿਰ ਕੇ ਆਖਿਆ ਸੀ, "ਸਾਰੀ ਦੁਨੀਆਂ ਵਿਚ ਉਹ ਕਿਹੜਾ ਹੈ, ਜਿਹੜਾ ਧੁੰਦ ਵਾਲਾ ਸ਼ਹਿਰ ਨਹੀਂ "

ਮੈਂ ਚੁਫੇਰੇ ਵੀ ਤੱਕਿਆ ਸੀ, ਤੇ ਦੂਰ ਧੌਲਾਧਾਰ ਦੀਆਂ ਪਹਾੜੀਆਂ ਵਲ ਵੀ। ਉਹ ਮੇਰੇ ਕਿੰਤੂ ਨੂੰ ਸਮਝ ਕੇ ਫੇਰ ਹੱਸ ਪਿਆ ਸੀ, ਤੇ ਉਹਨੇ ਆਖਿਆ ਸੀ, "ਪੱਥਰ ਹਰ ਥਾਂ ਦਿਸਦੇ ਨੇ, ਪਰ ਏਸ ਧੁੰਦ ਵਿਚ ਬੰਦੇ ਨੂੰ ਬੰਦੇ ਦਾ ਮੂੰਹ ਨਹੀਂ ਦਿਸਦਾ "

ਮੈਂ ਇਕ ਵਾਰ ਉਹਦੇ ਵਲ ਵੇਖਿਆ ਸੀ, ਫੇਰ ਆਪਣੇ ਆਪ ਵਲ। ਜਿਵੇਂ ਪੁੱਛ ਰਿਹਾ ਹੋਵਾਂ—ਕੀ ਤੈਨੂੰ ਮੇਰਾ ਮੂੰਹ ਨਹੀਂ ਦਿੱਸਦਾ ?

ਉਹ ਕੁਝ ਚਿਰ ਚੁੱਪ ਰਿਹਾ ਸੀ, ਫੇਰ ਹੌਲੀ ਜਹੀ ਉਸ ਨੇ ਆਖਿਆ ਸੀ—ਜੇ ਮੈਂ ਇਹ ਆਖਾਂ ਕਿ ਮੈਨੂੰ ਤੇਰਾ ਮੂੰਹ ਨਹੀਂ ਦਿੱਸਦਾ, ਸਿਰਫ਼ ਤੇਰਾ ਭਗਵਾ ਵੇਸ ਦਿੱਸਦਾ ਹੈ, ਫੇਰ ?

ਮੈਨੂੰ ਇਹ ਲਾਲਚ ਨਹੀਂ ਸੀ ਕਿ ਮੇਰਾ ਮੂੰਹ ਉਹਨੂੰ ਦਿੱਸੇ, ਤੇ ਇਸ ਮੇਰੇ ਮੂੰਹ ਦੇ ਪਿਛੇ ਜੋ 'ਮੈਂ' ਸਾਂ ਉਹ ਵੀ ਉਹਨੂੰ ਨਜ਼ਰ ਆਵਾਂ। ਇਸ ਲਈ ਮੈਂ ਵੀ ਆਖਿਆ ਸੀ, "ਚਲੋ ਮੂੰਹ ਦੀ ਪਛਾਣ ਨਾ ਸਹੀ, ਭਗਵੇ ਵੇਸ ਦੀ ਸਹੀ, ਕੀ ਇਹ ਪਛਾਣ ਲਈ ਕਾਫ਼ੀ ਨਹੀਂ ?"

"ਜਿਸ ਹਿਸਾਬ ਨਾਲ ਦੁਨੀਆਂ ਚੱਲ ਰਹੀ ਹੈ, ਉਸ ਹਿਸਾਬ ਨਾਲ ਕਾਫ਼ੀ ਹੈ।" ਉਹਨੇ ਆਖਿਆ ਸੀ, ਤੇ ਫੇਰ ਬਰਾਂਡੇ ਦੀ ਇਕ ਗੁੱਠ ਵਿਚ ਕੰਬਲ ਵਿਛਾ ਕੇ ਉਹ ਚੁੱਪ ਚਾਪ ਲੇਟ ਗਿਆ ਸੀ।

ਤਰਕਾਲ ਦਾ ਪਤਲਾ ਹਨੇਰਾ ਸੀ, ਵੇਖ ਸਕਦਾ ਸਾਂ ਕਿ ਅਜੇ ਉਹ ਸੁੱਤਾ ਨਹੀਂ ਸੀ। ਉਹਦੇ ਹੱਥ ਨੇੜੇ ਇਕ ਦੀਵਾ, ਤੇ ਪਾਣੀ ਦਾ ਕਟੋਰਾ ਰਖ ਕੇ, ਇਕ ਵਾਰ ਨੀਝ ਲਾ ਕੇ ਉਹਦੇ ਮੂੰਹ ਵਲ ਵੇਖਿਆ ਸੀ। ਮੂੰਹ ਬਾਰੇ ਹੋਰ ਕੁਝ ਨਹੀਂ ਸਾਂ ਸੋਚ ਰਿਹਾ, ਸਿਰਫ਼ ਇਹ ਕਿ ਉਹ ਅੱਜ ਤਕ ਵੇਖੇ ਮੂੰਹਾਂ ਨਾਲੋਂ ਕੁਝ ਵਖਰਾ ਜਿਹਾ ਲੱਗ ਰਿਹਾ ਸੀ, ਤੇ ਉਹਨੂੰ ਕੁਝ ਘੜੀਆਂ ਲਈ ਮੈਂ ਆਪਣੇ ਚੇਤੇ ਵਿਚ ਰਖਣਾ ਚਾਹੁੰਦਾ ਸਾਂ—ਜਿਵੇਂ ਕੋਈ ਅੱਲੋਕਾਰਾ ਫੁੱਲ ਤੋੜ ਕੇ ਕੁਝ ਘੜੀਆਂ ਲਈ ਉਹਨੂੰ ਆਪਣੇ ਸਿਰਹਾਣੇ ਕੋਲ ਰਖ ਲਵੇ...

ਪਿੱਠ ਮੋੜਨ ਲੱਗਾ ਸਾਂ, ਜਿਸ ਵੇਲੇ ਉਹਨੇ ਆਖਿਆ "ਭਗਵੇ ਵੇਸ ਵਾਲੀ ਗੱਲ ਦਾ ਗੁਸਾ ਨਾ ਕਰੀਂ ਦੋਸਤਾ!"

ਹਾਸਾ ਆ ਗਿਆ ਸੀ, ਇਸ ਲਈ ਜਵਾਬ ਦਿਤਾ ਸੀ, "ਭਗਵੇ ਵੇਸ ਨੂੰ ਤਾਂ ਉਂਜ ਹੀ ਗੁਸਾ ਨਹੀਂ ਸੋਭਦਾ" ਪਰ ਨਾਲ ਹੀ ਚੇਤਾ ਆ ਗਿਆ ਸੀ ਕਿ ਇਹ ਮੇਰੇ ਰਿਖੀਆਂ ਦੀ ਜ਼ਬਾਨ ਹੀ ਹੁੰਦੀ ਸੀ, ਜੋ ਗੱਲੇ ਗੱਲੇ ਕ੍ਰੋਧੀ ਹੋ ਉਠਦੀ ਸੀ, ਤੇ ਸਰਾਪ ਦੇਂਦੀ ਹੁੰਦੀ ਸੀ, ਇਸ ਲਈ ਇਕ ਡੂੰਘਾ ਸਾਹ ਲੈ ਕੇ ਇਹ ਵੀ ਆਖ ਦਿਤਾ, "ਗੁੱਸਾ ਕਰੇਗਾ ਤਾਂ ਭਗਵਾ ਵੇਸ ਗੁੱਸਾ ਕਰੇਗਾ, ਮੈਂ ਕਿਉਂ ਕਰਾਂਗਾ ?"

ਉਹ ਮੋਢਿਆਂ ਉਤੇ ਤਾਣੀ ਹੋਈ ਗਰਮ ਚਾਦਰ ਹੱਥ ਨਾਲ ਪਰ੍ਹਾਂ ਕਰ ਕੇ ਕੰਬਲ ਉਤੇ ਬਹਿ ਗਿਆ, ਤੇ ਆਖਣ ਲੱਗਾ, "ਆਹ ਗੱਲ ਤੂੰ ਵਧੀਆ ਆਖੀ ਏ। ਖ਼ੁਸ਼ ਹੁੰਦੇ ਨੇ ਤਾਂ ਵੇਸ ਹੀ ਖ਼ੁਸ਼ ਹੁੰਦੇ ਨੇ, ਗੁੱਸਾ ਕਰਦੇ ਨੇ ਤਾਂ ਵੇਸ ਹੀ ਗੁੱਸਾ ਕਰਦੇ ਨੇ, ਬੰਦੇ ਹੈਣ ਹੀ ਕਿਥੇ ? ਜੇ ਕਿਤੇ ਹੈਣ ਵੀ, ਤਾਂ ਮੈਨੂੰ ਤਾਂ ਧੁੰਦ ਵਿਚ ਦਿੱਸਦੇ ਨਹੀਂ..."

ਫੇਰ ਉਹ ਖਿੜ ਖਿੜਾ ਕੇ ਹੱਸ ਪਿਆ ਸੀ, ਤੇ ਆਖਣ ਲੱਗਾ, "ਸਾਰੀ ਦੁਨੀਆਂ ਕਪੜਿਆਂ ਵਿਚ ਵੰਡੀ ਹੋਈ ਏ, ਵੇਸਾਂ ਵਿਚ—ਪਾਟੇ ਹੋਏ ਲੀੜਿਆਂ ਵਾਲੇ ਕੰਮੀ ਮਜ਼ਦੂਰ, ਅਧਮੈਲੇ ਜਹੇ ਕਪੜਿਆਂ ਵਾਲੇ ਛੋਟੇ ਛੋਟੇ ਦੁਨੀਆਂਦਾਰ, ਲਿਸ਼ਕਦੇ ਕਪੜਿਆਂ ਵਾਲੇ ਵੱਡੇ ਵੱਡੇ ਦੁਨੀਆਂਦਾਰ..." ਤੇ ਮੇਰਾ ਹੱਥ ਫੜ ਕੇ ਮੈਨੂੰ ਵੀ ਆਪਣੇ ਕੰਬਲ ਉਤੇ ਬਿਠਾਂਦਾ ਆਖਣ ਲੱਗਾ, "ਹੋਰ ਕੀਮਖ਼ਾਬਾਂ ਪਾਣ ਵਾਲੇ, ਰਾਜੇ ਤੇ ਮੰਤਰੀ, ਇਸ ਲੋਕ ਦੇ ਰਾਖੇ। ਤੇ ਭਗਵੇ ਵੇਸਾਂ ਵਾਲੇ ਪਰਲੋਕ ਦੇ ਰਾਖੇ" ਮੇਰੇ ਮੋਢੇ ਉਤੇ ਉਹਨੇ ਜ਼ੋਰ ਦਾ ਇਕ ਹੱਥ ਮਾਰਿਆ, ਤੇ ਫੇਰ ਆਖਿਆ, "ਹੋਰ ਤੇ ਹੋਰ ਧਰਤੀ ਦੇ ਟੁਕੜੇ ਵੀ ਵੇਸਾਂ ਤੋਂ ਹੀ ਪਛਾਣੇ ਜਾਂਦੇ ਨੇ—ਆਪੋ ਆਪਣੇ ਝੰਡਿਆਂ ਤੋਂ। ਤੇ ਉਨ੍ਹਾਂ ਧਰਤੀ ਦੇ ਟੁਕੜਿਆਂ

ਦੀ ਰਾਖੀ ਵੀ ਮਨੁੱਖ ਨਹੀਂ ਕਰਦੇ, ਵਰਦੀਆਂ ਕਰਦੀਆਂ ਨੇ...ਜੇ ਮਨੁੱਖ ਕਿਤੇ ਹੁੰਦੇ, ਤਾਂ ਲੜਾਈਆਂ ਦੀ ਕੀ ਲੋੜ ਸੀ...ਭਲਾ ਕਿਤੇ ਸੱਚੀ ਮੁੱਚੀ ਦਾ ਮਨੁੱਖ ਵੀ ਸੱਚੀ ਮੁੱਚੀ ਦੇ ਮਨੁੱਖ ਨੂੰ ਮਾਰ ਸਕਦਾ ਹੈ ?...ਇਹ ਸਭ ਵਰਦੀਆਂ ਦੇ ਵੇਸਾਂ ਦੀ ਲੜਾਈ ਹੈ, ਝੰਡਿਆਂ ਦੀ ਲੜਾਈ..."

ਉਹਨੂੰ ਇਕ ਸਾਹ ਜਿਹਾ ਚੜ੍ਹ ਗਿਆ ਸੀ। ਜਿਵੇਂ ਸਾਹ ਬਹੁਤ ਵੱਡੇ ਸਨ, ਤੇ ਛਾਤੀ ਬਹੁਤ ਛੋਟੀ ਸੀ। ਤੇ ਜਾਪ ਰਿਹਾ ਸੀ—ਕਪੜਿਆਂ ਦਾ ਵੇਸ ਤਾਂ ਕੀ, ਉਹਦੀ ਰੂਹ ਨੂੰ, ਉਹਦੇ ਬਦਨ ਦਾ ਵੇਸ ਵੀ ਸੌੜਾ ਜਾਪ ਰਿਹਾ ਸੀ...

"ਤੂੰ ਕੋਈ ਰੱਬ ਨੂੰ ਪਹੁੰਚਿਆ ਬੰਦਾ ਲਗਨਾ ਏਂ" ਮੈਂ ਉਹਦੀ ਪਿੱਠ ਉਤੇ ਇਕ ਥਾਪੜੀ ਜਹੀ ਦਿੱਤੀ ਸੀ, ਤੇ ਉਹਦੇ ਮੋਢਿਆਂ ਉਤੋਂ ਲੱਥੀ ਹੋਈ ਚਾਦਰ ਉਹਦੇ ਮੋਢਿਆਂ ਕੋਲ ਕਰ ਦਿੱਤੀ ਸੀ।

ਉਹ ਹੱਸਿਆ ਨਹੀਂ, ਸਗੋਂ ਕੁਝ ਨਿੰਮੋਝੂਣਾ ਜਿਹਾ ਹੋ ਗਿਆ। ਤੇ ਆਖਣ ਲੱਗਾ, "ਰੱਬ ਨੂੰ ਤਾਂ ਕਿਸੇ ਵਿਹਲੇ ਵੇਲੇ ਪਹੁੰਚ ਲਵਾਂਗੇ, ਪਹਿਲੋਂ ਆਪਣੇ ਆਪ ਨੂੰ ਪਹੁੰਚ ਲਈਏ...ਏਸ ਧੁੰਦ ਵਿਚ ਰੱਬ ਨੇ ਤਾਂ ਕੀ ਦਿੱਸਣਾ ਏਂ, ਅਜੇ ਕਿਸੇ ਨੂੰ ਆਪਣਾ ਮੂੰਹ ਵੀ ਨਹੀਂ ਦਿਸਦਾ..."

ਕੁਝ ਆਖਣ ਲਈ ਮਚਲ ਜਿਹਾ ਗਿਆ ਸਾਂ। ਮੈਂ ਨਹੀਂ, ਸ਼ਾਇਦ ਮੇਰਾ ਭਗਵਾ ਵੇਸ ਮਚਲ ਗਿਆ ਸੀ। ਪਰ ਆਪਣੇ ਵੇਸ ਨੂੰ ਮੈਂ ਆਪੇ ਹੀ ਕੁਝ ਚੁੱਪ ਜਿਹਾ ਕਰਾਇਆ, ਤੇ ਉਥੋਂ ਉਠ ਬੈਠਾ।

ਸਵੇਰੇ ਮਕੱਈ ਦੀ ਰੋਟੀ ਤੇ ਗੁੜ ਦੀ ਢੇਲੀ ਮੈਂ ਜਦੋਂ ਉਹਨੂੰ ਜਾਣ ਲੱਗੇ ਨੂੰ, ਪੱਲੇ ਨਾਲ ਬੰਨ੍ਹ ਦਿੱਤੀ, ਉਹਨੇ ਆਪਣੀ ਗੰਢ ਪੋਟਲੀ ਨੂੰ ਜ਼ਰਾ ਹੱਥਾਂ ਨਾਲ ਤੋਲਿਆ, ਤੇ ਫੇਰ ਕੁਝ ਕਿਤਾਬਾਂ ਦਾ ਭਾਰ ਉਹਦੇ ਵਿਚੋਂ ਹੌਲਾ ਕਰ ਕੇ, ਗੰਢ ਪੋਟਲੀ ਚੁੱਕ ਲਈ।

"ਆਹ ਮੇਰੀ ਅਮਾਨਤ! ਫੇਰ ਜਦੋਂ ਏਸ ਰਾਹੋਂ ਲੰਘਾਂਗਾ ਲੈ ਲਵਾਂਗਾ" ਉਹਨੇ ਆਖਿਆ ਸੀ।

"ਪਰ ਜੋ ਕੁਝ ਛਾਤੀ ਵਿਚ ਪਾਇਆ ਹੋਇਆ ਏ, ਤੇ ਮਸਤਕ ਵਿਚ ਵੀ, ਉਹ ਵੀ ਤਾਂ ਬਹੁਤ ਭਾਰਾ ਏ," ਮੈਨੂੰ ਹਾਸਾ ਜਿਹਾ ਆ ਗਿਆ ਸੀ।

"ਉਸੇ ਨੂੰ ਢੋਣ ਲਈ ਤਾਂ ਇਸ ਸਰੀਰ ਦੀ ਲੋੜ ਏ, ਨਹੀਂ ਤਾਂ ਇਹ ਸਰੀਰ ਕਾਹਨੂੰ ਸਾਂਭੀ ਫਿਰਨਾ ਸੀ," ਉਹ ਹੱਸ ਪਿਆ ਸੀ...

ਬਹੁਤ ਯਾਤ੍ਰੀ ਆਉਂਦੇ ਹਨ, ਜਾਂਦੇ ਹਨ। ਪਰ ਜੋ ਵੀ ਆਉਂਦੇ ਹਨ ਮੰਦਰ ਦੀ ਨਦੀ ਵਿਚੋਂ ਪਾਣੀ ਦੀਆਂ ਬੁੱਕਾਂ ਭਰਦੇ, ਜਿਵੇਂ ਨਦੀ ਨੂੰ ਕੁਝ ਊਣਿਆਂ ਹੀ ਕਰਦੇ ਹਨ। ਪਰ ਉਹ ਜਦੋਂ ਹੱਸਿਆ ਸੀ, ਮੈਨੂੰ ਜਾਪਿਆ—ਉਹਦਾ ਕੂਲ੍ਹ ਵਰਗਾ ਹਾਸਾ ਨਦੀ ਦੇ ਪਾਣੀ ਵਿਚ ਰਲ ਕੇ, ਨਦੀ ਨੂੰ ਹੋਰ ਭਰ ਗਿਆ ਸੀ...

ਆਖਿਆ ਕੁਝ ਨਹੀਂ, ਸਿਰਫ਼ ਜਾਂਦੇ ਨੂੰ ਇਹ ਪੁੱਛਿਆ—"ਇਹਨਾਂ ਪੁਸਤਕਾਂ ਨੂੰ ਵਾਚਣ ਦਾ ਹੱਕ ਰਾਖਵਾਂ ਤਾਂ ਨਹੀਂ ?"

ਉਹਦੇ, ਜਾਂਦੇ ਦੇ, ਪੈਰ ਪਲ ਕੁ ਥੰਮ ਗਏ ਸਨ। ਉਹਨੇ ਨੀਝ ਲਾ ਕੇ ਮੇਰੇ ਮੂੰਹ

ਵਲ ਤੱਕਿਆ ਸੀ—ਜਿਵੇਂ ਕਿਸੇ ਧੁਦ ਦੀ ਤਹਿ ਵਿਚੋਂ ਮੇਰੇ ਮੂੰਹ ਨੂੰ ਲਭਦਾ ਹੋਵੇ...

''ਗਿਆਨ ਨੂੰ ਧਾਰਨ ਕਰਨਾ, ਸ਼ਿਵਾਂ ਵਾਂਗ ਸਿਰ ਉਤੇ ਗੰਗਾ ਨੂੰ ਧਾਰਨ ਕਰਨ ਦੇ ਬਰਾਬਰ ਹੈ'' ਉਹਨੇ ਆਖਿਆ ਤੇ ਮੁਸਕਰਾ ਪਿਆ...

''ਪੁਰਾਣਾਂ ਵਿਚ ਗੰਗਾ ਬਾਰੇ ਜੋ ਵੀ ਪ੍ਰਸੰਗ ਆਉਂਦੇ ਹਨ, ਉਨ੍ਹਾਂ ਦੀ ਥਾਵੇਂ, ਜੇ ਤੇਰਾ ਇਹ ਕਥਨ ਪ੍ਰਸੰਗ ਬਣ ਕੇ ਆਉਂਦਾ ਤਾਂ ਬਹੁਤ ਚੰਗਾ ਸੀ,'' ਸੁਤੇ ਸਿਧ ਮੇਰੇ ਮੂੰਹੋਂ ਨਿਕਲ੍ਹਿਆ।

''ਪੁਰਾਣਾਂ ਵਿਚ ਕੀ ਪ੍ਰਸੰਗ ਆਉਂਦੇ ਹਨ ?'' ਉਹਨੇ ਪੁੱਛਿਆ।

''ਕਈ ਆਉਂਦੇ ਹਨ,'' ਮੈਂ ਜਵਾਬ ਦਿਤਾ, ''ਜਿਨ੍ਹਾਂ ਵਿਚੋਂ ਇਕ ਇਹ ਕਿ ਇਹ ਵਾਮਨ ਅਵਤਾਰ ਦੇ ਪੈਰਾਂ ਦਾ ਜਲ ਹੈ। ਜਦ ਵਾਮਨ ਦਾ ਪੈਰ ਬ੍ਰਹਮ ਲੋਕ ਤਕ ਪਹੁੰਚਿਆ ਤਦ ਬ੍ਰਹਮਾ ਨੇ ਉਹਦਾ ਪੈਰ ਧੋ ਕੇ ਉਸ ਜਲ ਨੂੰ ਕਮੰਡਲ ਵਿਚ ਪਾ ਲਿਆ, ਤੇ ਭਗੀਰਥ ਦੀ ਪ੍ਰਾਰਥਨਾ ਤੇ ਬ੍ਰਹਮ ਲੋਕ ਤੋਂ ਛੱਡਿਆ। ਸ਼ਿਵਾਂ ਨੇ ਉਸ ਜਲ ਨੂੰ ਜਟਾਂ ਵਿਚ ਸੰਭਾਲ ਲਿਆ, ਤੇ ਫੇਰ ਜਟਾਂ ਖੋਲ੍ਹ ਕੇ ਉਸ ਜਲ ਨੂੰ ਪ੍ਰਿਥਵੀ ਉਤੇ ਛੱਡਿਆ, ਤਾਂ ਉਹੀ ਜਲ ਗੰਗਾ ਅਖਵਾਇਆ''

''ਹੋਰ ?'' ਉਹਨੇ ਫੇਰ ਪੁੱਛਿਆ।

''ਹੋਰ ਬਾਲਮੀਕ ਰਾਮਾਇਣ ਵਿਚ ਆਉਂਦਾ ਹੈ ਕਿ ਹਿਮਾਲਯ ਪਰਬਤ ਦੇ ਘਰ ਮੇਨਕਾ ਦੇ ਉਦਰ ਤੋਂ ਗੰਗਾ ਤੇ ਉਮਾ ਦੋ ਭੈਣਾਂ ਪੈਦਾ ਹੋਈਆਂ। ਇਕ ਵਾਰ ਸ਼ਿਵ ਨੇ ਆਪਣਾ ਵੀਰਯ ਗੰਗਾ ਵਿਚ ਪਾ ਦਿੱਤਾ। ਗੰਗਾ ਉਸ ਨੂੰ ਧਾਰਣ ਨਾ ਕਰ ਸਕੀ, ਤੇ ਗਰਭ ਨੂੰ ਸੁੱਟ ਕੇ ਬ੍ਰਹਮਾ ਦੇ ਕਮੰਡਲ ਵਿਚ ਚਲੀ ਗਈ। ਫੇਰ ਭਗੀਰਥ ਦੀ ਪ੍ਰਾਰਥਨਾ ਤੇ ਕਮੰਡਲ ਵਿਚੋਂ ਨਿਕਲ ਕੇ ਪ੍ਰਿਥਵੀ ਉੱਤੇ ਆਈ...''

''ਕਾਫ਼ੀ ਦਿਲਚਸਪ ਕਹਾਣੀਆਂ ਹਨ,'' ਉਹ ਜ਼ੋਰ ਦੀ ਹੱਸਿਆ, ਤੇ ਆਖਣ ਲੱਗਾ, ''ਸ਼ਾਇਦ ਇਨ੍ਹਾਂ ਕਹਾਣੀਆਂ ਵਿਚ ਵੀ ਗੰਗਾ ਨੂੰ ਗਿਆਨ ਦਾ ਚਿੰਨ੍ਹ ਹੀ ਆਖਿਆ ਗਿਆ ਹੈ...''

''ਗੰਗਾ ਨੂੰ ਕਿ ਸ਼ਿਵਜੀ ਦੇ ਵੀਰਯ ਨੂੰ, ਜਿਹਨੂੰ ਗੰਗਾ ਧਾਰਨ ਨਾ ਕਰ ਸੱਕੀ ? ਕਿਸੇ ਗਿਆਨ ਨੂੰ ਗਰਭ ਵਿਚ ਧਾਰਨ ਕਰ ਸਕਣਾ ਹੀ ਤਾਂ ਮੁਸ਼ਕਿਲ ਸੀ...'' ਮੈਂ ਜਦੋਂ ਆਖਿਆ ਤਾਂ ਅਸੀ ਦੋਵੇਂ ਇਸ ਤਰ੍ਹਾਂ ਹੱਸੇ, ਜਿਵੇਂ ਅਸੀ ਦੋਵੇਂ ਇਸ ਸਪੱਸ਼ਟਤਾ ਤੇ ਅਸਪੱਸ਼ਟਤਾ ਦੇ ਵਿਚਕਾਰ ਖੜੇ ਖੜੇ ਗੁਆਚੇ ਹੋਏ ਜਾਪ ਰਹੇ ਸਾਂ...

ਇਹ ਗੱਲ ਵੱਖਰੀ ਹੈ ਕਿ ਦੂਜੇ ਪਲ ਉਹ ਚਲਾ ਗਿਆ, ਤੇ ਮੈਂ ਉਹਦੇ ਜਾਣ ਤੋਂ ਪਿੱਛੋਂ ਵੀ ਕਿੰਨਾ ਚਿਰ ਉਥੇ ਖੜਾ ਰਿਹਾ...

ਉਸ ਦਿਨ ਧੁੰਦ ਨਹੀਂ ਸੀ, ਪਰ ਅੱਜ ਮੰਦਰ ਦੇ ਨਾਲ ਲਗਦੇ ਜੰਗਲ ਦੇ ਪਿਛਵਾੜੇ ਵਾਲੀ ਖੱਡ ਧੁੰਦ ਨਾਲ ਭਰੀ ਹੋਈ ਹੈ...ਉਂਜ ਜਿਹੜੀ ਧੁੰਦ ਦੀ ਗੱਲ ਉਹਨੇ ਕੀਤੀ ਸੀ, ਉਹ ਉਸ ਦਿਨ ਵੀ ਸੀ, ਅੱਜ ਵੀ ਹੈ, ਤੇ ਹਮੇਸ਼ਾ ਹੋਵੇਗੀ...ਸਿਰਫ਼ ਇਹ ਕਹਿ ਸਕਦਾ ਹਾਂ ਕਿ ਅੱਜ ਧੁੰਦ ਦੂਹਰੀ ਹੈ...

ਪਰ ਇਹ ਦੂਹਰੀ ਧੁੰਦ ਪਤਾ ਨਹੀਂ ਕਿਹੋ ਜਹੀ ਹੈ—ਗਾੜ੍ਹੀ, ਚਿੱਟੀ, ਤੇ ਬਰਫ਼ ਦੀ

ਤਹਿ ਵਾਂਗ ਜੰਮੀ ਹੋਈ—ਕਿ ਰੁੱਖਾਂ ਦੇ ਕਾਲੇ ਨੀਲੇ ਤੇ ਹਰੇ ਪਰਛਾਵਿਆਂ ਵਾਂਗ, ਇਕ ਕਿਸੇ ਵਜੂਦ ਦਾ ਪਰਛਾਵਾਂ ਵੀ, ਧੁੰਦ ਉਤੇ ਨਿੱਸਲ ਪਿਆ ਹੋਇਆ ਲਗਦਾ ਹੈ...ਇਹ ਪਤਾ ਨਹੀਂ ਮੇਰੇ ਵਜੂਦ ਦਾ ਪਰਛਾਵਾਂ ਹੈ, ਕਿ ਉਸ ਯਾਤ੍ਰੀ ਦੇ ਰੂਪ ਵਿਚ ਕਿਸੇ ਗਿਆਨ ਦੇ ਵਜੂਦ ਦਾ ਪਰਛਾਵਾਂ...

---

ਅੱਜ ਜਾਪਦਾ ਹੈ—ਉਸ ਯਾਤ੍ਰੀ ਨੂੰ ਮੈਂ ਬਹੁਤ ਨੇੜਿਉਂ ਦੀ ਵੇਖਿਆ ਹੈ। ਉਹਨੂੰ ਵੀ ਤੇ ਆਪਣੇ ਆਪ ਨੂੰ ਵੀ। ਉਹਦੀਆਂ ਅਮਾਨਤ ਕਿਤਾਬਾਂ ਵਿਚੋਂ ਅੱਜ ਮੈਂ ਇਕ ਕਿਤਾਬ ਪੜ੍ਹੀ। ਕਿਤਾਬ ਦਾ ਹਰ ਵਰਕਾ ਜਿਵੇਂ ਸ਼ੀਸ਼ੇ ਦਾ ਇਕ ਟੁਕੜਾ ਸੀ। ਪ੍ਰਤੱਖ ਆਪਣੀ ਸੂਰਤ ਵੀ ਨਜ਼ਰ ਆਉਂਦੀ ਰਹੀ, ਤੇ ਆਪਣੀ ਕਲਪਨਾ ਵਿਚ ਪਈ ਹੋਈ ਉਸ ਯਾਤ੍ਰੀ ਦੀ ਸੂਰਤ ਵੀ।

ਆਮ ਸ਼ੀਸ਼ੇ ਵਿਚ ਤੇ ਕਿਸੇ ਰਚਨਾ ਦੇ ਸ਼ੀਸ਼ੇ ਵਿਚ ਸ਼ਾਇਦ ਇਹੀ ਅੰਤਰ ਹੁੰਦਾ ਹੈ...ਕਿਤਾਬ ਵਾਲੀ ਕਹਾਣੀ ਦਾ ਪਾਤਰ ਜਾਪਾਨ ਦਾ ਕੋਈ ਸਕੂਲ ਮਾਸਟਰ ਹੈ, ਇਕ ਦਿਨ ਅਗਸਤ ਦੇ ਮਹੀਨੇ ਉਹ ਅਲੋਪ ਹੋ ਜਾਂਦਾ ਹੈ, ਸਭ ਨੂੰ ਇਹੀ ਪਤਾ ਹੈ ਕਿ ਉਹ ਸਮੁੰਦਰ ਦੇ ਕੰਢੇ ਛੁੱਟੀ ਮਨਾਣ ਲਈ ਗਿਆ ਹੈ। ਉਸ ਸ਼ਹਿਰ ਤੋਂ ਸਮੁੰਦਰ ਦਾ ਕੰਢਾ ਸਿਰਫ਼ ਅੱਧੇ ਦਿਨ ਦੇ ਸਫ਼ਰ ਦੇ ਫ਼ਾਸਲੇ ਉਤੇ ਹੈ। ਤੇ ਫੇਰ ਉਸ ਦੀ ਕੋਈ ਖ਼ਬਰ ਨਹੀਂ ਮਿਲਦੀ। ਅਖ਼ਬਾਰਾਂ ਰਾਹੀਂ ਵੀ ਉਹਦੀ ਪੜਤਾਲ ਹੁੰਦੀ ਹੈ, ਤੇ ਪੁਲਿਸ ਰਾਹੀਂ ਵੀ, ਪਰ ਕੋਈ ਸੂਹ ਹੱਥ ਨਹੀਂ ਆਉਂਦੀ।

ਲੋਕਾਂ ਦਾ ਸਭ ਤੋਂ ਪਹਿਲਾਂ ਖਿਆਲ ਜਿਸ ਗੱਲ ਵਲ ਜਾਂਦਾ ਹੈ, ਉਸ ਗੱਲ ਦਾ ਸਿਰਾ ਸਿਰਫ਼ ਔਰਤ ਨਾਲ ਜੁੜਦਾ ਹੈ। ਪਰ ਉਸ ਦੀ ਬੀਵੀ ਲੋਕਾਂ ਨੂੰ ਯਕੀਨ ਦੁਆਂਦੀ ਹੈ ਕਿ ਲੋਕਾਂ ਦੀ ਕਿਆਸੀ ਔਰਤ ਕਿਤੇ ਕੋਈ ਨਹੀਂ। ਇਸ ਲਈ ਉਹ ਸਿਰਾ ਉਸ ਕਿਆਸ ਨਾਲੋਂ ਵੀ ਖੁਲ੍ਹ ਜਾਂਦਾ ਹੈ, ਤੇ ਸਿਰਫ਼ ਹਵਾ ਵਿਚ ਲਟਕਦਾ ਰਹਿ ਜਾਂਦਾ ਹੈ।

ਏਨਾ ਕੁ ਪਤਾ ਸਭ ਨੂੰ ਹੈ ਕਿ ਉਹ ਜਦੋਂ ਸਮੁੰਦਰ ਦੇ ਸਫ਼ਰ ਲਈ ਘਰੋਂ ਤੁਰਿਆ ਸੀ ਤਾਂ ਉਹਦੇ ਹੱਥ ਵਿਚ ਇਕ ਖ਼ਾਲੀ ਬੋਤਲ ਸੀ, ਤੇ ਇਕ ਨਿੱਕਾ ਜਿਹਾ ਜਾਲ। ਕੀੜਿਆਂ ਦੀਆਂ ਨਵੀਆਂ ਕਿਸਮਾਂ ਲੱਭਣ ਵਿਚ ਹੀ ਉਸ ਆਦਮੀ ਦੀ ਦਿਲਚਸਪੀ ਸੀ, ਇਸ ਲਈ ਇਕ ਖ਼ਾਲੀ ਬੋਤਲ ਤੇ ਇਕ ਨਿੱਕਾ ਜਿਹਾ ਜਾਲ ਹੀ ਉਹਦੇ ਹਥਿਆਰ ਹੋ ਸਕਦੇ ਸਨ।

ਤੇ ਫੇਰ ਜਦੋਂ ਗੁੰਮ ਸ਼ੁਦਾ ਆਦਮੀ ਨੂੰ ਗੁਆਚਿਆਂ ਸੱਤ ਵਰ੍ਹੇ ਹੋ ਜਾਂਦੇ ਹਨ, ਤਾਂ ਸਿਵਿਲ ਕੋਡ ਦੇ ਸੈਕਸ਼ਨ ਤੀਹ ਤੇ ਮੁਤਾਬਿਕ ਉਸ ਨੂੰ ਮਰ ਚੁੱਕਾ ਆਖ ਦਿਤਾ ਜਾਂਦਾ ਹੈ।

ਪਰ ਮੌਤ ਦੇ ਜਾਣੇ ਪਛਾਣੇ ਅਰਥਾਂ ਤੋਂ ਵੱਖਰੇ ਵੀ ਮੌਤ ਦੇ ਅਰਥ ਹੁੰਦੇ ਹਨ... ਉਹ ਸਮੁੰਦਰ ਦੇ ਨੇੜੇ ਸੁਣੀਂਦੇ ਇਕ ਪਿੰਡ ਵਿਚ ਪਹੁੰਚ ਕੇ ਜਦੋਂ ਪਿੰਡ ਦੀ ਮੁਕਦੀ

ਜੂਹ ਤੋਂ ਅਗਾਂਹ ਵਧਦਾ ਹੈ—ਧਰਤੀ ਉਹਨੂੰ ਚਿੱਟੀ ਜਹੀ ਤੇ ਅਸਲੋਂ ਸੁੱਕੀ ਜਹੀ ਨਜ਼ਰ ਆਉਂਦੀ ਹੈ। ਉਹੀ ਵੀਰਾਨਗੀ ਫੇਰ ਇਕ ਰੇਤਲੀ ਜ਼ਮੀਨ ਬਣ ਜਾਂਦੀ ਹੈ। ਪਰ ਰੇਤ ਵਿਚ ਸਮੁੰਦਰ ਦੀ ਹਵਾੜ੍ਹ ਰਲੀ ਹੋਈ ਹੈ, ਇਸ ਲਈ ਉਹ ਮੱਥੇ ਦਾ ਮੁੜ੍ਹਕਾ ਪੂੰਝ ਕੇ ਤੁਰੀ ਜਾਂਦਾ ਹੈ। ਫੇਰ ਇਕ ਡਾਢਾ ਹੀ ਵਿਗੁਚਿਆ ਹੋਇਆ ਪਿੰਡ ਉਹਨੂੰ ਦਿਸਦਾ ਹੈ—ਆਲੂਆਂ ਦੀ ਕੁਝ ਖੇਤੀ ਹੋਈ ਵੀ ਦਿਸਦੀ ਹੈ, ਪਰ ਚਿੱਟੀ ਰੇਤ ਦਾ ਪਸਾਰ ਫੇਰ ਵੀ ਮੁਕਦਾ ਨਹੀਂ ਜਾਪਦਾ। ਤੇ ਇਕ ਅਜੀਬ ਗੱਲ ਕਿ ਰੇਤ ਦੀ ਸੜਕ ਪੈਰੋ ਪੈਰ ਉਚੀ ਹੁੰਦੀ ਜਾਂਦੀ ਹੈ—ਹਾਲਾਂਕਿ ਸਮੁੰਦਰ ਵਲ ਜਾਂਦੀ ਸੜਕ ਪੈਰੋ ਪੈਰ ਨੀਵੀਂ ਹੋਣੀ ਚਾਹੀਦੀ ਸੀ—ਉਹ ਇਕ ਵਾਰੀ ਬੋਝੇ ਵਿਚ ਪਾਇਆ ਨਕਸ਼ਾ ਖੋਲ੍ਹ ਕੇ ਵੇਖਦਾ ਹੈ, ਰਾਹ ਜਾਂਦੀ ਇਕ ਕੁੜੀ ਨੂੰ ਕੁਝ ਪੁੱਛਦਾ ਵੀ ਹੈ, ਪਰ ਜਵਾਬ ਨਹੀਂ ਲਭਦਾ। ਕਿਸੇ ਕਿਸੇ ਥਾਂ ਸਿੱਪੀਆਂ ਦੇ ਢੇਰ, ਤੇ ਮੱਛੀਆਂ ਫੜਣ ਦੇ ਜਾਲ ਦਿਸਦੇ ਹਨ, ਉਹ ਉਨ੍ਹਾਂ ਕੋਲੋਂ ਹੀ ਇਕ ਤਸੱਲੀ ਜਹੀ ਲਭਦਾ ਹੈ, ਤੇ ਤੁਰੀ ਜਾਂਦਾ ਹੈ। ਤੇ ਫੇਰ ਇਕ ਹੋਰ ਅਜੀਬ ਗੱਲ ਕਿ ਸੜਕ ਦੇ ਦੁਆਲੇ ਬਣੇ ਘਰ ਸੜਕ ਨਾਲੋਂ ਉੱਚੇ ਹੋਣੇ ਚਾਹੀਦੇ ਸਨ, ਪਰ ਉਹ ਦੋਹੀਂ ਕੰਢੀਂ ਸੜਕ ਨਾਲੋਂ ਨੀਵੇਂ ਹਨ—ਰੇਤ ਦੇ ਅੰਬਾਰਾਂ ਵਿਚ ਡੁੱਬੇ ਹੋਏ। ਤੇ ਫੇਰ ਅਚਾਨਕ ਆਉਂਦੀ ਇਕ ਉਤਰਾਈ ਤੋਂ ਬਾਅਦ ਉਸ ਨੂੰ ਝੱਗੋ ਝੱਗ ਸਮੁੰਦਰ ਦਿੱਸ ਪੈਂਦਾ ਹੈ। ਇਥੇ ਰੇਤ ਦੇ ਟਿੱਬਿਆਂ ਉਤੋਂ ਹੀ ਉਹਨੇ ਗ਼ੈਰ ਮਾਮੂਲੀ ਕੀੜੇ ਲਭਣੇ ਸਨ।

ਰੇਤ ਦਾ ਹਿੱਲਦਾ ਪਸਾਰ ਉਹਨੂੰ ਬੜਾ ਦਿਲਚਸਪ ਲਗਦਾ ਹੈ—ਸਰਕਦਾ ਰੀਂਗਦਾ, ਜਿਵੇਂ ਉਹ ਕੋਈ ਬੜੀ ਜੀਊਂਦੀ ਤੇ ਬੇਚੈਨ ਰੂਹ ਹੋਵੇ। ਰੇਤ ਉਹਦੇ ਪੈਰਾਂ ਹੇਠਾਂ ਵੀ ਹਿਲਦੀ ਹੈ, ਤੇ ਉਹਦੇ ਪੈਰ ਤ੍ਰਭਕ ਕੇ ਰੇਤ ਦੇ ਕਾਨੂੰਨ ਵਲ ਤੱਕਦੇ ਹਨ...

ਕੁਝ ਬੁੱਢੇ ਆਦਮੀ, ਕੁਝ ਘਾਬਰੇ ਜਿਹੇ ਹੋਏ, ਉਹਨੂੰ ਸਰਕਾਰੀ ਬੰਦਾ ਸਮਝਦੇ ਹਨ, ਪਰ ਉਹ ਵਿਸ਼ਵਾਸ ਦੁਆਂਦਾ ਹੈ, ਕਿ ਉਹ ਇਕ ਸਧਾਰਨ ਸਕੂਲ ਮਾਸਟਰ ਹੈ। ਰਾਤ ਦੇ ਢਾਰੇ ਲਈ ਉਹ ਸਲਾਹ ਪੁੱਛਦਾ ਹੈ ਤਾਂ ਇਕ ਜਣਾ ਉਹਨੂੰ ਮਦਦ ਦਾ ਵਿਸ਼ਵਾਸ ਦੇਂਦਾ ਹੈ। ਤਰਕਾਲਾਂ ਢਲ ਪੈਂਦੀਆਂ ਹਨ, ਉਹਨੂੰ ਕੀੜਿਆਂ ਦੀ ਕੋਈ ਖ਼ਾਸ ਕਿਸਮ ਨਹੀਂ ਲਭਦੀ, ਤੇ ਉਹ ਥੱਕ ਕੇ ਆਪਣੀ ਤਲਾਸ਼ ਕੱਲ੍ਹ ਉਤੇ ਪਾ ਦੇਂਦਾ ਹੈ।

ਰਾਤ-ਆਸਰੇ ਦੇ ਨਾਂ ਤੇ ਉਹਨੂੰ ਸੜਕ ਉਤੋਂ ਲਹਿੰਦੀ ਇਕ ਡੂੰਘੀ ਖਾਈ ਵਿਚ ਬਣਿਆ ਇਕ ਘਰ ਮਿਲਦਾ ਹੈ। ਰੱਸੀ ਦੀ ਮਦਦ ਨਾਲ ਉਸ ਘਰ ਦੀ ਛੱਤ ਉਤੇ ਉਹ ਉਤਰਦਾ ਹੈ। ਘਰ ਦਾ ਰਾਹ ਵਿਖਾਣ ਆਇਆ ਬੁੱਢਾ ਪਰਤ ਜਾਂਦਾ ਹੈ। ਉਹ ਘਰ ਦੀ ਛੱਤ ਉਤੇ ਇਕ ਸਾਹੀ ਕਿਰਦੀ ਰੇਤ ਨੂੰ ਵੇਖ ਕੇ ਪਰੇਸ਼ਾਨ ਹੁੰਦਾ ਹੈ, ਪਰ ਇਹ ਤਜੁਰਬਾ ਸਿਰਫ ਇਕ ਰਾਤ ਦਾ ਸੋਚ ਕੇ ਉਹ ਧੀਰਜ ਬੰਨ੍ਹ ਲੈਂਦਾ ਹੈ।

ਰੱਸੀ ਨੂੰ ਘਰ ਦੀ ਛੱਤ ਤਕ ਲਮਕਾਣ ਲਗਿਆਂ ਬੁੱਢੇ ਨੇ ਆਵਾਜ਼ ਦਿੱਤੀ ਸੀ—ਨਾਨੀ ਬੂਹਾ ਖੋਲ੍ਹ। ਪਰ ਇਹ ਯਾਤ੍ਰੀ ਘਰ ਦੇ ਬੂਹੇ ਵਿਚ ਜਿਸ ਔਰਤ ਨੂੰ ਤੱਕਦਾ ਹੈ, ਉਹਦੀ ਜਵਾਨੀ ਅਜੇ ਢਲੀ ਨਹੀਂ ਹੁੰਦੀ। ਹੱਥ ਵਿਚ ਲਾਲਟੈਣ ਫੜੀ ਉਹ

ਇਹਦਾ ਸਵਾਗਤ ਕਰਦੀ ਹੈ।

"ਇਸ ਕੋਠੜੀ ਵਿਚ ਇਕੋ ਲਾਲਟੈਣ ਹੈ, ਜੇ ਤੂੰ ਹਨੇਰੇ ਵਿਚ ਬਹਿ ਸੱਕੇਂ, ਤਾਂ ਮੈਂ ਪਿਛਵਾੜੇ ਬਹਿ ਕੇ ਤੇਰੇ ਲਈ ਕੁਝ ਰਿੰਨ੍ਹ ਪਕਾ ਲਵਾਂ" ਔਰਤ ਆਖਦੀ ਹੈ।

"ਮੈਂ ਕੁਝ ਖਾਣ ਤੋਂ ਪਹਿਲਾਂ ਨਹਾਉਣਾ ਚਾਹੁੰਦਾ ਹਾਂ" ਉਹ ਜਵਾਬ ਦੇਂਦਾ ਹੈ।

ਔਰਤ ਹੈਰਾਨ ਜਹੀ ਹੁੰਦੀ ਹੈ, ਫੇਰ ਆਖਦੀ ਹੈ—ਜੇ ਤੂੰ ਪਰਸੋਂ ਤਕ ਉਡੀਕ ਸੱਕੇਂ, ਨਹਾਉਣ ਦਾ ਬੰਦੋਬਸਤ ਹੋ ਜਾਏਗਾ।

"ਪਰ ਮੈਂ ਇਥੇ ਸਿਰਫ਼ ਇਕ ਰਾਤ ਰਹਿਣਾ ਹੈ..." ਉਹ ਜਵਾਬ ਦੇਂਦਾ ਹੈ, ਤੇ ਹੈਰਾਨ ਹੁੰਦਾ ਹੈ ਕਿ ਔਰਤ ਨੇ ਉਹਦੀ ਗੱਲ ਸੁਣੀ ਅਣਸੁਣੀ ਕਰ ਛੱਡੀ ਹੈ।

ਖਾਣ ਲਈ ਉਸ ਨੂੰ ਮੱਛੀ ਦਾ ਸੂਪ ਮਿਲਦਾ ਹੈ, ਪਰ ਔਰਤ ਜਦੋਂ ਉਹਦੀ ਥਾਲੀ ਉਤੇ ਕਾਗਜ਼ ਦੀ ਛਤਰੀ ਤਾਣਦੀ ਹੈ, ਉਹ ਹੈਰਾਨ ਹੁੰਦਾ ਹੈ, ਤਾਂ ਉਹ ਦਸਦੀ ਹੈ ਕਿ ਇਥੇ ਰੇਤ ਇਸ ਤਰ੍ਹਾਂ ਉੱਡਦੀ ਹੈ ਕਿ ਹੁਣੇ ਸੂਪ ਦਾ ਪਿਆਲਾ, ਛਤਰੀ ਤੋਂ ਬਿਨਾਂ, ਰੇਤ ਕਿਣਕਿਆਂ ਨਾਲ ਭਰ ਜਾਏਗਾ। ਤੇ ਉਹ ਦਸਦੀ ਹੈ ਕਿ ਹਵਾ ਦਾ ਰੁਖ ਜੇ ਏਸ ਬੰਨੇ ਦਾ ਹੋਵੇ, ਤਾਂ ਸਾਰੀ ਰਾਤ ਉਸ ਨੂੰ ਛੱਤ ਉਤੋਂ ਰੇਤ ਹੂੰਝਣੀ ਪੈਂਦੀ ਹੈ, ਨਹੀਂ ਤਾਂ ਦੂਸਰੇ ਦਿਨ ਤਕ ਸਾਰੀ ਕੋਠੜੀ ਰੇਤ ਵਿਚ ਦੱਬੀ ਜਾ ਸਕਦੀ ਹੈ।

ਉਹਦਾ ਪਿੰਡਾ ਥੋੜੇ ਜਿਹੇ ਚਿਰ ਵਿਚ ਚਿਪਚਿਪਾ ਹੋ ਜਾਂਦਾ ਹੈ, ਤੇ ਉਡਦੀ ਰੇਤ, ਉਹਦੇ ਸੰਘ ਵਿਚ, ਨੱਕ ਵਿਚ, ਤੇ ਅੱਖਾਂ ਵਿਚ, ਇਕ ਤਹਿ ਵਾਂਗ ਜੰਮਣ ਲੱਗ ਪੈਂਦੀ ਹੈ।

ਦੂਜੇ ਦਿਨ ਸਵੇਰ ਸਾਰ ਬਾਹਰੋਂ, ਦੂਰੋਂ, ਬਹੁਤ ਉਚਿਉਂ ਆਵਾਜ਼ ਆਉਂਦੀ ਹੈ, ਤੇ ਰੱਸੀ ਨਾਲ ਇਕ ਬੰਦੇ ਲਈ ਨਹੀਂ ਦੋ ਬੰਦਿਆਂ ਲਈ ਕੁਝ ਖਾਣ ਦਾ ਸਮਾਨ ਹੇਠਾਂ ਲਮਕਾ ਦਿੱਤਾ ਜਾਂਦਾ ਹੈ। ਅਜੀਬ ਜਿਹੇ ਸ਼ੱਕ ਉਹਦੀਆਂ ਅੱਖਾਂ ਅਗੇ ਰੇਤ ਦੇ ਕਿਣਕਿਆਂ ਵਾਂਗ ਘੁੰਮਦੇ ਹਨ, ਪਰ ਉਹਦੀ ਸਮਝ ਵਿਚ ਕੁਝ ਨਹੀਂ ਪੈਂਦਾ। ਔਰਤ ਲਗਾਤਾਰ ਇਕ ਫਹੁੜੇ ਨਾਲ ਬੂਹੇ ਅਗੋਂ ਰੇਤ ਹੂੰਝਣ ਵਿਚ ਲੱਗੀ ਹੋਈ ਹੈ।

"ਮੈਂ ਤੇਰਾ ਹੱਥ ਵਟਾਵਾਂ?" ਉਹ ਔਰਤ ਨੂੰ ਪੁੱਛਦਾ ਹੈ, ਪਰ ਔਰਤ ਜਵਾਬ ਦੇਂਦੀ ਹੈ, "ਪਹਿਲੇ ਦਿਨ ਹੀ ਤੈਨੂੰ ਏਡੀ ਖੇਚਲ ਪਾ ਦਿਆਂ? ਨਹੀਂ ਪਹਿਲੇ ਦਿਨ ਨਹੀਂ"—ਉਹ ਪਰੇਸ਼ਾਨ ਹੁੰਦਾ ਹੈ, ਫੇਰ ਵੀ ਉਹਦੇ ਹੱਥੋਂ ਫਹੁੜਾ ਪਕੜ ਕੇ ਉਹਦੀ ਮਦਦ ਕਰਨੀ ਚਾਹੁੰਦਾ ਹੈ। ਔਰਤ ਆਖਦੀ ਹੈ—"ਅੱਛਾ ਜੇ ਤੂੰ ਜ਼ਰੂਰ ਅੱਜ ਹੀ ਕੰਮੇ ਲਗਣਾ ਹੈ, ਤਾਂ ਤੇਰੇ ਹਿੱਸੇ ਦਾ ਫਹੁੜਾ ਉਨ੍ਹਾਂ ਭੇਜ ਦਿੱਤਾ ਹੈ, ਔਹ ਲੈ ਲੈ!"

"ਉਹ ਕੌਣ?" ਅਜੀਬ ਪਰੇਸ਼ਾਨੀ ਹੈ। ਉਹ ਉਥੋਂ ਉਨ੍ਹੀਂ ਪੈਰੀਂ ਚਲੇ ਜਾਣਾ ਚਾਹੁੰਦਾ ਹੈ, ਪਰ ਬਾਹਰਲੀ ਸੜਕ ਤਕ ਪਹੁੰਚਣ ਲਈ, ਰੇਤ ਦੀ ਚੜ੍ਹਾਈ ਕਿਸੇ ਤਰ੍ਹਾਂ ਵੀ ਪਾਰ ਨਹੀਂ ਕੀਤੀ ਜਾ ਸਕਦੀ...ਉਹ ਰੇਤ ਦਾ ਕੈਦੀ ਹੋ ਕੇ ਰਹਿ ਜਾਂਦਾ ਹੈ...

ਪਿੰਡ ਦੀ ਹੋਂਦ ਨੂੰ ਬਣਾਈ ਰੱਖਣ ਲਈ, ਸਾਰੀ ਰੇਤ ਨੂੰ ਹੂੰਝਣ ਦੀ ਕਾਰ ਜ਼ਰੂਰੀ ਹੈ, ਤੇ ਇਸ ਕਾਰ ਦੇ ਕਾਮੇ ਸਿਰਫ਼ ਰੇਤ ਹੂੰਝਦੇ ਹਨ। ਤੇ ਇਹਦੇ ਬਦਲੇ ਪਿੰਡ ਦੇ ਮੁਖੀ ਉਨ੍ਹਾਂ ਨੂੰ ਸੁੱਕੀ ਹੋਈ ਮੱਛੀ, ਕੁਝ ਆਟਾ, ਤੇ ਕੁਝ ਪਾਣੀ ਰੱਸੀਆਂ ਨਾਲ ਲਮਕਾ ਕੇ

ਊਨ੍ਹਾ ਤਕ ਪੁਚਾ ਦੇਂਦੇ ਹਨ...

"ਇਹਦਾ ਮਤਲਬ ਹੈ ਕਿ ਤੁਸੀ ਕੁਝ ਲੋਕ ਸਿਰਫ਼ ਰੇਤ ਹੂਝਣ ਲਈ ਜੀਉਂਦੇ ਹੋ ?" ਉਹ ਪਰੇਸ਼ਾਨ ਹੋ ਕੇ ਪੁੱਛਦਾ ਹੈ।

"ਹਾਂ ਸਿਰਫ਼ ਰੇਤ ਹੂੰਝਣ ਲਈ। ਇਹ ਪਿੰਡ ਤਾਂ ਹੀ ਬਣਿਆ ਰਹਿ ਸਕਦਾ ਹੈ। ਜੇ ਅਸੀ ਇਹ ਕਾਰ ਛਡ ਦੇਈਏ, ਦਸਾਂ ਦਿਨਾਂ ਵਿਚ ਸਾਰਾ ਪਿੰਡ ਰੇਤ ਹੇਠਾਂ ਦਬਿਆ ਜਾਏਗਾ..." ਔਰਤ ਦਸਦੀ ਹੈ, ਤੇ ਉਹਦਾ ਫ਼ਲਸਫ਼ੀ ਮਨ ਸੋਚਦਾ ਹੈ ਕਿ ਰੇਤ ਦੇ ਇਸ ਕਾਨੂੰਨ ਅਗੇ ਸ਼ਾਇਦ ਕੁਝ ਵੀ ਨਹੀਂ ਹੋ ਸਕਦਾ। ਵਡੀਆਂ ਵਡੀਆਂ ਬਾਦਸ਼ਾਹੀਆਂ ਵੀ ਸਮੇਂ ਦੀ ਰੇਤ ਵਿਚ ਦੱਬੀਆਂ ਜਾਂਦੀਆਂ ਹਨ...ਪਰ ਹੋਂਦ ਕੀ ਹੈ ? ਸ਼ਾਇਦ ਪਾਣੀਆਂ ਦੇ ਅਥਾਹ ਸਾਗਰ ਵਿਚ ਪਾਣੀਆਂ ਨੂੰ ਹੂੰਝ ਹੂੰਝ ਕੇ ਇਕ ਪੱਕਾ ਥਾਂ ਬਣਾਉਣ ਦਾ ਜਤਨ...

ਉਹਦੀ ਨਿਰਾਸਤਾ ਉਹਦੇ ਸੰਘ ਵਿਚ ਅੜ ਜਾਂਦੀ ਹੈ, ਉਹ ਰੇਤ ਦੀ ਕੰਧ ਉਤੇ ਚੜ੍ਹ ਕੇ, ਰੇਤ ਦੀ ਇਸ ਕਬਰ ਵਿਚੋਂ ਨਿਕਲ ਜਾਣਾ ਚਾਹੁੰਦਾ ਹੈ, ਪਰ...ਇਸ 'ਪਰ' ਦਾ ਜਵਾਬ ਕਿਤੇ ਨਹੀਂ...

"ਉਨ੍ਹਾਂ ਨੇ ਮੈਨੂੰ ਇਥੇ, ਤੇਰੇ ਕੋਲ, ਰੇਤ ਦਾ ਕੈਦੀ ਕਿਉਂ ਬਣਾਇਆ ?" ਉਹ ਹਾਰ ਕੇ ਕੁਝ ਦਿਨਾਂ ਪਿਛੋਂ ਔਰਤ ਨੂੰ ਪੁੱਛਦਾ ਹੈ।

"ਇਸ ਲਈ ਕਿ ਮੈਂ ਇਕੱਲੀ ਸਾਂ, ਇਥੇ ਮੈਨੂੰ ਰੇਤ ਵੀ ਖਾ ਜਾਂਦੀ, ਤੇ ਇਕੱਲ ਵੀ" ਔਰਤ ਦਸਦੀ ਹੈ।

"ਪਰ ਉਨ੍ਹਾਂ ਨੇ ਮੈਨੂੰ ਕੋਈ ਕੁੱਤਾ ਜਾਂ ਬਿੱਲਾ ਸਮਝ ਲਿਆ ਸੀ ਕਿ ਜਿਹੜੀ ਵੀ ਔਰਤ ਮੇਰੇ ਸਾਹਮਣੇ ਆ ਜਾਏਗੀ..." ਉਹ ਗੁੱਸੇ ਨਾਲ ਖੋਲ ਜਾਂਦਾ ਹੈ।

ਪਰ ਗੁੱਸਾ ਵੀ ਆਖ਼ਰ ਰੇਤ ਵਾਂਗ ਨਾੜਾਂ ਵਿਚ ਜੰਮ ਜਾਂਦਾ ਹੈ। ਜਦੋਂ ਸਮਾਂ ਗੁਜ਼ਰਨ ਲਗਦਾ ਹੈ, ਤਾਂ ਉਹਦੇ ਜਿਸਮ ਦੀ ਨਿਰਾਸ ਭੁੱਖ ਉਸ ਔਰਤ ਦੇ ਜਿਸਮ ਵਿਚੋਂ ਹਾਬੜ ਕੇ ਕੁਝ ਮੰਗਦੀ ਹੈ...ਕੋਈ ਚੀਜ਼ ਮਜਬੂਰ ਕਰਦੀ ਨਹੀਂ ਜਾਪਦੀ, ਸਿਰਫ਼ ਰੇਤ...ਔਰਤ ਉਤੇ ਆਇਆ ਹੋਇਆ ਉਹਦਾ ਗੁੱਸਾ ਅਖ਼ੀਰ ਰੇਤ ਦੇ ਕਿਣਕਿਆਂ ਵਾਂਗ ਰੇਤ ਵਿਚ ਰਲ ਜਾਂਦਾ ਹੈ...

ਉਹ ਰੇਤ ਦੀ ਕਬਰ ਵਿਚ ਹੈ, ਪਰ ਫੇਰ ਵੀ ਰੇਤ ਹੂੰਝਦਾ ਹੈ...

ਫੇਰ ਹੋਰ ਕੁਝ ਨਹੀਂ ਸਿਰਫ਼ ਸਾਹਵਾਂ ਦਾ ਚਲਦੇ ਰਹਿਣਾ ਹੀ ਜ਼ਰੂਰੀ ਜਾਪਣ ਲਗ ਪੈਂਦਾ ਹੈ...ਤੇ ਜ਼ਿੰਦਗੀ ਦੇ ਅਰਥ ਬਣ ਜਾਂਦੇ ਹਨ—ਸਾਬਨ ਦੀ, ਮੁੜ੍ਹਕੇ ਦੀ, ਤੇ ਰੇਤ ਦੀ ਹਵਾੜ੍ਹ ਵਿਚ ਭਿੱਜੇ ਹੋਏ ਬਦਨ, ਤੇ ਉਨ੍ਹਾਂ ਵਿਚ ਸਾਹਵਾਂ ਨੂੰ ਚਲਾਈ ਰੱਖਣ ਦਾ ਨਿਰੰਤਰ ਜਤਨ...

............

ਜ਼ਿੰਦਗੀ ਦੀ ਹਕੀਕਤ ਨੂੰ ਏਡੇ ਨੰਗੇਜ ਵਿਚ ਮੈਂ ਕਦੀ ਨਹੀਂ ਸੀ ਵੇਖਿਆ। ਕਿਤਾਬ ਮੁੱਕ ਜਾਂਦੀ ਹੈ, ਕਹਾਣੀ ਫਿਰ ਵੀ ਤੁਰੀ ਜਾਂਦੀ ਹੈ...

ਇਸ ਦੁਨੀਆਂ ਵਿਚ ਕੌਣ ਹੈ, ਜੋ ਇਸ ਕਹਾਣੀ ਦਾ ਪਾਤਰ ਨਹੀਂ ?

ਅਸੀ ਸਾਰੇ ਰੇਤ ਹੂੰਝ ਰਹੇ ਹਾਂ। ਇਹ ਗੱਲ ਵੱਖਰੀ ਹੈ ਕਿ ਕੋਈ ਹਲ ਪੰਜਾਲੀ ਲੈ ਕੇ ਇਸ ਰੇਤ ਨੂੰ ਹੂੰਝਦਾ ਹੈ. ਕੋਈ ਤੱਕੜੀ ਵੱਟਾ ਲੈ ਕੇ, ਤੇ ਕੋਈ ਕਲਮ ਦੁਆਤ ਲੈ ਕੇ...ਮੇਹ ਵਰਗੇ ਕੁਝ ਲੋਕ ਪੂਜਾ ਪਾਠ ਦੇ ਫਹੁੜੇ ਨਾਲ ਰੇਤ ਹੂੰਝਦੇ ਹਨ...ਪਰ ਸਾਧਨ ਦੇ ਵਟਾਇਆਂ ਕੁਝ ਨਹੀਂ ਵਟਦਾ, ਰੇਤ ਰੇਤ ਹੈ...

ਸੁਪਨਿਆਂ ਦੇ ਨਾਂ ਤੇ ਅਸੀ ਸਾਰੇ ਜੋ ਕੁਝ ਸੋਚਦੇ ਹਾਂ, ਹਰ ਅੱਜ ਤੋਂ ਬਾਅਦ, ਉਹਦੀ ਗੱਲ, ਹਰ ਕੱਲ੍ਹ ਉਤੇ ਪਾ ਕੇ ਤੁਰੀ ਜਾਂਦੇ ਹਾਂ...ਤੇ ਉਪਰਾਲਿਆਂ ਦੇ ਨਾਂ ਤੇ ਜੋ ਕੁਝ ਕਰਦੇ ਹਾਂ—(ਇਸ ਕਹਾਣੀ ਦਾ ਪਾਤਰ ਫੇਰ ਯਾਦ ਆ ਗਿਆ ਹੈ, ਗਲ ਦੇ ਕਪੜੇ ਲਾਹ ਲਾਹ ਕੇ ਤੇ ਉਨ੍ਹਾਂ ਦੀਆਂ ਰੱਸੀਆਂ ਵੱਟ ਵੱਟ ਕੇ, ਉਨ੍ਹਾਂ ਦੇ ਸਹਾਰੇ ਕਿਤੋਂ ਨਿਕਲਣ ਤੇ ਛੁੱਟਣ ਦਾ ਉਹਦਾ ਜਤਨ) ਉਨ੍ਹਾਂ ਉਪਰਾਲਿਆਂ ਦੇ ਪੈਰ ਚਿੰਨ੍ਹ ਵੀ ਉੱਡਦੀ ਰੇਤ ਨਾਲ ਮਿਟ ਜਾਂਦੇ ਹਨ...

ਤੇ ਬਗ਼ਾਵਤ ਦੇ ਨਾਂ ਤੇ ਅਸੀ ਜੋ ਕੁਝ ਚੀਕਦੇ ਹਾਂ...ਖੁੱਲ੍ਹੇ ਸੰਘ ਵਿਚ ਉੱਡ ਉੱਡ ਕੇ ਪੈਂਦੀ ਰੇਤ ਆਖ਼ਰ ਉਨ੍ਹਾਂ ਚੀਕਾਂ ਨੂੰ ਵੀ ਸਾਡੇ ਸੰਘ ਵਿਚ ਮੇਲ ਦੇਂਦੀ ਹੈ... ਕੁਝ ਨਹੀਂ ਬਣਦਾ। ਕਦੇ ਵੀ ਨਹੀਂ ਬਣਦਾ। ਸੁੱਕਦਾ ਘਾਹ ਜਿਵੇਂ ਕੁਝ ਬੀਜ ਧਾਰਨ ਕਰ ਲੈਂਦਾ ਹੈ, ਮਨੁੱਖ ਵੀ ਆਪਣੀਆਂ ਹੱਡੀਆਂ ਦੀ ਮੁੱਠ, ਕਿਸੇ ਹੋਰ ਮਾਸ ਵਿਚ ਲਪੇਟੀਆਂ ਹੱਡੀਆਂ ਦੀ ਮੁੱਠ ਨਾਲ ਜੋੜ ਤੋੜ ਕੇ, ਆਪਣੀ ਹੋਂਦ ਦੇ ਬੀਅ ਇਸ ਧਰਤੀ ਉਤੇ ਛੱਡ ਜਾਂਦਾ ਹੈ...

---

ਮੈਂ ਮਹੰਤ ਕਿਰਪਾ ਸਾਗ਼ਰ ਜੀ ਦੀ ਹੋਂਦ ਦਾ ਬੀਜ ਹਾਂ, ਭਾਵੇਂ ਰੂੜੀ ਵਿਚ ਪਿਆ ਹੋਇਆ-- ਪਰ ਹਰ ਬੀਜ ਨੇ ਮਿੱਟੀ ਦੀ ਮਿਹਰਬਾਨੀ ਜ਼ਰੂਰ ਕਬੂਲਣੀ ਹੁੰਦੀ ਹੈ, ਫਲਣਾ ਵੀ ਜ਼ਰੂਰ ਹੁੰਦਾ ਹੈ, ਫੈਲਣਾ ਵੀ...

ਆਪਣੇ ਪਿੰਡੇ ਵਿਚੋਂ ਉਗਦੀਆਂ ਸੋਚਾਂ ਦਾ ਮੈਂ ਕੁਝ ਨਹੀਂ ਕਰ ਸਕਦਾ... ਏਨ੍ਹਾਂ ਨੂੰ ਜੇ ਨਫ਼ਰਤ ਦੇ ਕੌੜੇ ਫਲ ਪੈ ਜਾਣ, ਮੈਂ ਤਾਂ ਵੀ ਕੁਝ ਨਹੀਂ ਕਰ ਸਕਦਾ...ਇਹ ਬੀਜ ਦੀ ਬੇਵਸੀ ਹੈ...

ਆਪਣੀ ਸੂਰਤ ਬਾਰੇ ਚਰਚਾ ਹੁੰਦੀ ਮੈਂ ਸੁਣੀ ਹੈ (ਮੇਰੀ ਸੂਰਤ ਨੂੰ ਕਿਸੇ ਤਰ੍ਹਾਂ ਵੀ ਮਹੰਤ ਕਿਰਪਾ ਸਾਗਰ ਜੀ ਦੀ ਸੂਰਤ ਨਾਲ ਮੇਲ ਕੇ ਨਹੀਂ) ਸ਼ਿਵਾਂ ਦੇ ਗੋਰ ਵਰਣ ਨਾਲ ਮੇਲ ਕੇ, ਦੁੱਧ ਤੇ ਕੇਸਰ ਦੇ ਰੰਗ ਨਾਲ ਮੇਲ ਕੇ, ਜਾਂ ਦੁੱਧ ਤੇ ਮਾਖਿਉਂ ਦੇ ਰੰਗ ਨਾਲ ਮੇਲ ਕੇ...

ਰੰਗਾਂ ਨੂੰ ਵੀ ਸ਼ਾਇਦ ਸ਼ੌਕ ਹੁੰਦਾ ਹੈ ਭੁਲੇਖੇ ਪਾਣ ਦਾ। ਜੇ ਸਿਰਫ਼ ਕਿਸੇ ਰੰਗ ਦੀ ਉਪਮਾ ਵਿਚ ਕਿਸੇ ਨੇ ਵਿਰਦ ਲਿਖਣਾ ਹੋਵੇ, ਤਾਂ ਮੇਰਾ ਖ਼ਿਆਲ ਹੈ ਉਹ ਸਭ ਤੋਂ ਪਹਿਲਾਂ ਸੱਪ-ਛੱਲੀ ਦੀ ਉਪਮਾ ਵਿਚ ਕੋਈ ਵਿਰਦ ਲਿਖੇਗਾ। ਉਹਦੇ ਜਿੱਡਾ ਸੋਹਣਾ ਰੰਗ ਕਿਸੇ ਛੱਲੀ ਦਾ ਨਹੀਂ ਹੁੰਦਾ। ਉਹਦੇ ਰੰਗ ਵਿਚ ਜਿਵੇਂ ਅੱਗ ਬਲਦੀ ਹੁੰਦੀ

ਹੈ। ਪਰ ਇਸੇ ਛੱਲੀ ਦਾ ਦੂਸਰਾ ਨਾਂ ਮੌਤ-ਛੱਲੀ ਹੈ, ਇਸ ਨੂੰ ਬਸ ਹੋਠਾਂ ਨਾਲ ਛੁਹਾਣ ਦੀ ਦੇਰ ਹੁੰਦੀ ਹੈ...

ਆਮ ਮਿੱਟੀ ਵਿਚੋਂ ਉਗਣ ਵਾਲੀਆਂ ਜੜ੍ਹੀਆਂ ਬੂਟੀਆਂ ਦਾ ਜ਼ਹਿਰ ਸਿਰਫ ਹੋਠਾਂ ਨੂੰ ਚੜ੍ਹਦਾ ਹੈ, ਪਰ ਮਨੁੱਖ ਦੇ ਮਨ ਵਿਚੋਂ ਉੱਗਣ ਵਾਲੀਆਂ ਜੜ੍ਹੀਆਂ ਬੂਟੀਆਂ ਦਾ ਜ਼ਹਿਰ ਅੱਖਾਂ ਨੂੰ ਵੀ ਚੜ੍ਹਦਾ ਹੈ, ਮੱਥੇ ਨੂੰ ਵੀ ਚੜ੍ਹਦਾ ਹੈ, ਸਾਹਵਾਂ ਨੂੰ ਵੀ ਚੜ੍ਹਦਾ ਹੈ, ਤੇ ਸੁਪਨਿਆਂ ਨੂੰ ਵੀ ਚੜ੍ਹਦਾ ਹੈ...

ਕਦੇ ਕਦੇ ਨਦੀ ਦੀ ਆਵਾਜ਼ ਵਿਚੋਂ ਅਚਾਨਕ ਮਹੰਤ ਕਿਰਪਾ ਸਾਗਰ ਜੀ ਦੀ ਆਵਾਜ਼ ਉੱਭਰ ਆਉਂਦੀ ਹੈ—ਕਸੂਰ ਮੇਰੇ ਕੰਨਾਂ ਦਾ ਹੈ, ਆਵਾਜ਼ ਦਾ ਨਹੀਂ—ਫੇਰ ਵੀ ਇੰਜ ਲਗਦਾ ਹੈ ਜਿਵੇਂ ਉਹ ਆਵਾਜ਼ ਮੇਰੇ ਕੰਨਾਂ ਨਾਲ ਮਜ਼ਾਕ ਜਿਹਾ ਕਰਦੀ ਹੋਵੇ...ਉਂਜ ਸੋਚਣਾ ਚਾਹੁੰਦਾ ਹਾਂ ਕਿ ਮੇਰੇ ਕੰਨ ਉਸ ਆਵਾਜ਼ ਨਾਲ ਮਜ਼ਾਕ ਕਰਦੇ ਹਨ। ਪਰ ਪਤਾ ਹੈ ਇਹ ਸੱਚ ਨਹੀਂ। ਸ਼ਾਇਦ ਕਦੇ ਹੋ ਜਾਵੇ, ਪਰ ਅਜੇ ਨਹੀਂ। ਅਜੇ ਤਕ ਇਹੀ ਸੱਚ ਹੈ ਕਿ ਉਹ ਆਵਾਜ਼...

ਇਹ ਸਭ ਕੁਝ ਸ਼ਾਇਦ ਇਸ ਲਈ ਕਿ ਉਨ੍ਹਾਂ ਦੀ ਆਵਾਜ਼ ਵਿਚ ਖ਼ਾਸ ਤਰ੍ਹਾਂ ਦਾ ਕੁਝ ਸੀ—ਨਦੀ ਦੇ ਪਾਣੀ ਵਰਗਾ, ਹੌਲਾ ਜਿਹਾ ਹੁੰਦਾ ਵੀ ਬੜਾ ਭਾਰਾ, ਤੇ ਆਪਣੇ ਜ਼ੋਰ ਨਾਲ ਵਹਿੰਦਾ। ਕੋਈ ਪੱਥਰ, ਕੰਕਰ, ਪੱਤਾ, ਜਾਂ ਹੱਥਾਂ ਦੀ ਮੈਲ ਉਹਦੇ ਵਿਚ ਸੁੱਟ ਵੀ ਦੇਵੇ, ਤਾਂ ਉਸ ਤੋਂ ਬੇਪ੍ਰਵਾਹ ਉਸ ਨੂੰ ਰੋੜ੍ਹ ਕੇ ਲੈ ਜਾਂਦਾ, ਜਾਂ ਪੈਰਾਂ ਵਿਚ ਸੁੱਟ ਕੇ ਉਹਦੇ ਉਤੋਂ ਦੀ ਲੰਘ ਜਾਂਦਾ...

ਪਾਣੀ ਦੇ ਵਹਿਣ ਦੀਆਂ ਸ਼ਾਇਦ ਸਿਰਫ਼ ਅੱਖਾਂ ਹੁੰਦੀਆਂ ਹਨ, ਕੰਨ ਨਹੀਂ ਹੁੰਦੇ। ਉਨ੍ਹਾਂ ਦੀ ਆਵਾਜ਼ ਵੀ ਇਕ ਸੇਧ ਵਿਚ ਤੁਰੀ ਜਾਂਦੀ ਸੀ, ਦੁਆਲੇ ਦੀਆਂ ਗੱਲਾਂ ਨੂੰ ਸੁਣ ਕੇ ਕਦੇ ਖਲੋਂਦੀ ਨਹੀਂ ਸੀ ਜਾਪਦੀ। ਸਾਧ-ਡੇਰੇ ਵੀ ਘਰ-ਗ੍ਰਿਹਸਥੀ ਵਾਂਗ ਝਗੜਿਆਂ, ਖਹਿਬੜਾਂ, ਤੇ ਨਿੰਦਿਆ-ਚੁਗ਼ਲੀਆਂ ਨਾਲ ਵਸਦੇ ਰਸਦੇ ਸਨ—ਜਾਲੇ ਇਨ੍ਹਾਂ ਦੀਆਂ ਗੁੱਠਾਂ ਵਿਚ ਵੀ ਲਗਦੇ ਹਨ। ਮਹੰਤ ਕਿਰਪਾ ਸਾਗਰ ਜੀ ਦੀ ਆਵਾਜ਼ ਬਾਰੇ ਮੈਂ ਇਹ ਜ਼ਰੂਰ ਕਹਿ ਸਕਦਾ ਹਾਂ ਕਿ ਉਹ ਨਦੀ ਦੇ ਵੇਗ ਵਾਂਗ, ਇਸ ਸਭ ਕੁਝ ਨੂੰ ਰੋੜ੍ਹ ਕੇ ਲਿਜਾਂਦੀ, ਤੇ ਇਨ੍ਹਾਂ ਨੂੰ ਅੱਖ ਭਰ ਕੇ ਤਕਦੀ ਵੀ ਨਹੀਂ ਸੀ।

ਇਹ ਆਵਾਜ਼ ਦੋ ਤਰ੍ਹਾਂ ਦੀ ਸੀ—ਇਕ ਭਾਰੀ ਗੌਰੀ ਤੇ ਵੇਗ ਦੀ ਭਰੀ। ਦੂਜੀ ਬਹੁਤ ਸੂਖਮ, ਉਦਾਸ, ਤੇ ਪੌਣ ਵਾਂਗ ਪੌਣ ਵਿਚ ਰਲਦੀ, ਤੇ ਆਪਣੀ ਹੋਂਦ ਦਾ ਸਬੂਤ ਵੀ ਚੁਰਾਂਦੀ। ਪਹਿਲੀ ਤਰ੍ਹਾਂ ਦੀ ਆਵਾਜ਼, ਇਕ ਖ਼ਾਸ ਤਰ੍ਹਾਂ ਦੇ ਪ੍ਰਭਾਵ ਨੂੰ ਲੈ ਕੇ ਚਲਦੀ ਸੀ, ਪਰ ਦੂਜੀ ਤਰ੍ਹਾਂ ਦੀ—ਇਸ ਤੋਂ ਬਿਲਕੁਲ ਬੇਪ੍ਰਵਾਹ ਹੋ ਕੇ।

ਕੋਈ ਜਦ ਵੀ ਗੱਲ ਕਰਦਾ ਹੈ ਸਿਰਫ਼ ਪਹਿਲੀ ਤਰ੍ਹਾਂ ਦੀ ਆਵਾਜ਼ ਦੀ ਹੀ ਗੱਲ ਕਰਦਾ ਹੈ। ਸ਼ਾਇਦ ਉਹ ਪ੍ਰਤੱਖ ਸੀ ਇਸ ਲਈ। ਤੇ ਸ਼ਾਇਦ ਲੋਕਾਂ ਦੀ ਆਪਣੀ ਹਸਤੀ ਉਹਦੇ ਪ੍ਰਭਾਵ ਹੇਠਾਂ ਝੁਕ ਜਾਂਦੀ ਸੀ, ਇਸ ਲਈ। ਪਰ ਮੇਰੇ ਲਈ ਇਸ ਤਰ੍ਹਾਂ ਨਹੀਂ। ਸੋਚਦਾ ਹਾਂ—ਬਾਹਰ ਦਿਸਦੇ ਭਾਰ ਨੂੰ ਕੋਈ ਹੱਥ ਨਾਲ ਆਪਣੇ ਉਤੋਂ ਲਾਹ ਸਕਦਾ ਹੈ, ਪਰ ਉਹ ਜੋ ਦੂਜੀ ਕਿਸਮ ਦਾ ਕੁਝ ਹੁੰਦਾ ਹੈ, ਜੋ ਸਾਹਵਾਂ ਨਾਲ ਰਲ ਕੇ

ਛਾਤੀ ਵਿਚ ਉਤਰ ਜਾਂਦਾ ਹੈ, ਉਹਦਾ ਕੋਈ ਕੀ ਕਹੇ ?

ਮੰਦਰ ਦੇ ਨਾਲ ਲਗਦੇ ਜੰਗਲ ਵਿਚ, ਉਹ ਦੂਜੀ ਤਰ੍ਹਾਂ ਦੀ ਆਵਾਜ਼ ਮੈਂ ਕਈ ਵਾਰ ਸੁਣੀ ਸੀ। ਉਹ ਇਕੱਲੇ, ਰਾਤੀ ਪ੍ਰਭਾਤੀ, ਕਦੇ ਉਸ ਜੰਗਲ ਵਿਚ ਗੁਆਚ ਗਏ ਲਗਦੇ ਸਨ—ਆਵਾਜ਼ ਨੂੰ ਵੀ ਸ਼ਾਇਦ, ਜੰਗਲ ਦੀ ਸ਼ਾਂ ਸ਼ਾਂ ਵਿਚ ਰਲਾ ਕੇ, ਗੁਆ ਦੇਣਾ ਚਾਹੁੰਦੇ ਸਨ—ਇਕੋ ਬੋਲ ਹੁੰਦਾ ਸੀ, ਜੋ ਮੁੜ ਮੁੜ ਕੇ ਹੋਠਾਂ ਨਾਲੋਂ ਝੜਦਾ ਸੀ—''ਮੁਦਤੇਂ ਗੁਜ਼ਰ ਗਈਂ ਬੇਯਾਰ ਔ ਮਦਦਗਾਰ ਹੂਏ''

ਇਹ ਬੋਲ ਉਨ੍ਹਾਂ ਦੇ ਹੋਠਾਂ ਨਾਲੋਂ ਪੀਲੇ ਪੱਤੇ ਵਾਂਗ ਝੜਦਾ ਸੀ, ਫੇਰ ਹੋਠਾਂ ਉਤੇ ਹਰੇ ਪੱਤੇ ਵਾਂਗ ਉਗਦਾ ਸੀ, ਤੇ ਫੇਰ ਹੋਠਾਂ ਨਾਲੋਂ ਪੀਲੇ ਪੱਤੇ ਵਾਂਗ ਝੜਦਾ ਸੀ...

ਪੱਬਾਂ ਦੇ ਬਲ ਤੁਰ ਕੇ ਮੈਂ ਕਈ ਵਾਰ ਇਸ ਆਵਾਜ਼ ਦਾ ਪਿੱਛਾ ਕੀਤਾ ਸੀ। ਆਪਣੇ ਕੰਨਾਂ ਦੀ ਇਸ ਚੋਰੀ ਨਾਲ ਮੈਨੂੰ ਕੋਈ ਉਲਾਂਭਾ ਨਹੀਂ। ਸਿਰਫ਼ ਕਈ ਵਾਰ ਇੰਜ ਹੁੰਦਾ ਸੀ ਕਿ ਮੇਰੇ ਕੰਨ ਬਹੁਤ ਪੀੜ ਕਰਨ ਲਗ ਪੈਂਦੇ ਸਨ, ਤੇ ਜਾਪਦਾ ਸੀ—ਇਕ ਨਫ਼ਰਤ ਮੇਰੇ ਕੰਨਾਂ ਵਿਚ ਪਾਕ ਵਾਂਗ ਭਰ ਜਾਂਦੀ ਸੀ...

ਪਤਾ ਨਹੀਂ ਇਹ ਅਸਲੀ ਅਰਥਾਂ ਵਿਚ ਨਫ਼ਰਤ ਸੀ ਕਿ ਨਹੀਂ, ਜੇ ਸੀ, ਤਾਂ ਇਸ ਤੋਂ ਬਚਣ ਲਈ ਮੈਂ ਬੜੀ ਸੌਖੀ ਤਰ੍ਹਾਂ ਇਹ ਕਰ ਸਕਦਾ ਸਾਂ ਕਿ ਮੈਂ ਕਦੀ ਉਹ ਆਵਾਜ਼ ਨਾ ਸੁਣਦਾ। ਇਕ ਬੇਪ੍ਰਵਾਹੀ ਦਾ ਰੂੰ ਕੰਨਾਂ ਵਿਚ ਦੇ ਸਕਦਾ ਸਾਂ। ਪਰ ਮੈਂ ਤਾਂ ਉਸ ਆਵਾਜ਼ ਦਾ ਪਿੱਛਾ ਕਰਦਾ ਸਾਂ, ਉਹ ਮੈਨੂੰ ਬੁਲਾਂਦੀ ਨਹੀਂ ਸੀ, ਪਰ ਫੇਰ ਵੀ ਪੱਬਾਂ ਦੇ ਭਾਰ ਹੋ ਕੇ ਮੈਂ ਉਹਦੇ ਮਗਰ ਜਾਂਦਾ ਸਾਂ। ਉਸ ਤੋਂ ਬਿਨਾਂ ਕੰਨਾਂ ਨੂੰ ਜਿਵੇਂ ਇਕ ਅਚਵੀਂ ਜਹੀ ਹੁੰਦੀ ਸੀ।

ਅੱਜ ਆਵਾਜ਼ ਕੋਈ ਨਹੀਂ, ਪਰ ਉਹਦੀ ਕਲਪਨਾ ਅਜੇ ਵੀ ਬਾਕੀ ਹੈ। ਉਹੋ ਉਸ ਮੋਈ ਹੋਈ ਆਵਾਜ਼ ਨੂੰ ਮੁੜ ਕੇ ਜਿਵਾ ਦੇਂਦੀ ਹੈ। ਤੇ ਫੇਰ ਉਹ ਸਿਰਫ਼ ਮੇਰੇ ਕੰਨਾਂ ਤਕ ਮਹਿਦੂਦ ਨਹੀਂ ਰਹਿੰਦੀ, ਕਈ ਵਾਰ ਮੇਰੇ ਹੋਠਾਂ ਤਕ ਵੀ ਆ ਜਾਂਦੀ ਹੈ। ਹੋਠ ਉਹਦੇ ਭਾਰ ਹੇਠਾਂ ਹਿੱਲਣ ਲਗ ਪੈਂਦੇ ਹਨ, ਤੇ ਹਿਲਦੇ ਹਿਲਦੇ ਖ਼ੁਦ ਇਕ ਆਵਾਜ਼ ਜਿਹੀ ਬਣ ਜਾਂਦੇ ਹਨ—ਮੁਦਤੇਂ ਗੁਜ਼ਰ ਗਈਂ ਬੇਯਾਰ ਔ ਮਦਦਗਾਰ ਹੂਏ...

ਕਿਸੇ ਸਾਈਂ ਫ਼ਕੀਰ ਦਾ ਆਖਿਆ ਹੈ—

ਕੁਨ ਫ਼ਿਕੁਨ ਜਦੋਂ ਕੀਤੋ ਈ, ਕੀਤੀਆਂ ਨੀ ਜ਼ੋਰਾਵਰੀਆਂ

ਜੁਜ਼ ਅਪਨੀ ਤੋਂ ਜੁਦਾ ਕੀਤੋ ਈ, ਤੇਰੀਆਂ ਕੀਤੀਆਂ ਮੱਥੇ ਧਰੀਆਂ......

ਉਸ ਸਾਈਂ ਫ਼ਕੀਰ ਨੇ ਵੀ ਸਾਇਦ ਇਹੀ ਇਕੱਲਤਾ ਭੋਗੀ ਸੀ, ਜੋ ਮਹੰਤ ਕਿਰਪਾ ਸਾਗਰ ਜੀ ਨੇ ਬੇਯਾਰ ਅਤੇ ਬਿਨਾਂ ਮਦਦਗਾਰ ਹੁੰਦਿਆਂ ਭੁਗਤੀ ਸੀ...

ਕੁਨ ਫ਼ਿਕੁਨ—ਮੈਂ ਇਕ ਤੋਂ ਅਨੇਕ ਹੋਵਾਂ—ਪਤਾ ਨਹੀਂ ਕਿਸੇ ਅਪਾਰ ਸ਼ਕਤੀ ਨੂੰ ਕਿਉਂ ਇਹ ਖ਼ਿਆਲ ਆਇਆ ? ਸਭ ਨਿੱਕੇ ਨਿੱਕੇ ਟੁਕੜਿਆਂ ਵਿਚ ਵੰਡੇ ਗਏ—ਇਕੱਲਤਾ ਦੇ ਟੁਕੜਿਆਂ ਵਿਚ...

ਮਹੰਤ ਕਿਰਪਾ ਸਾਗਰ ਜੀ ਦੀ ਹੋਂਦ ਵੀ ਇਕੱਲਤਾ ਦਾ ਇਕ ਟੁਕੜਾ ਸੀ—ਤੇ ਉਸ ਟੁਕੜੇ ਨੇ, ਸ਼ਾਇਦ ਅਸਲੋਂ ਮਿਟ ਜਾਣ ਦੇ ਖ਼ੌਫ਼ ਵਿਚੋਂ, ਇਕ ਹੋਰ ਟੁਕੜੇ ਨੂੰ ਜਨਮ ਦੇਣਾ ਚਾਹਿਆ—ਮੈਨੂੰ...

ਕਿਸੇ ਦੀ ਹੋਂਦ ਉਤੇ ਲੱਦੀ ਗਈ ਕਿਸੇ ਦੀ ਮਰਜ਼ੀ...

ਮੈਨੂੰ ਉਨ੍ਹਾਂ ਨਾਲ ਨਹੀਂ, ਉਨ੍ਹਾਂ ਦੀ ਇਸੇ ਮਰਜ਼ੀ ਨਾਲ ਨਫ਼ਰਤ ਹੈ...

ਆਪਣਾ ਆਪ ਨਾਜਾਇਜ਼ ਲਗਦਾ ਹੈ, ਸ਼ਾਇਦ ਇਸੇ ਲਈ ਇਹ ਨਫ਼ਰਤ ਜਾਇਜ਼ ਲਗਦੀ ਹੈ...

---

ਅੱਜ ਉਹ ਆਇਆ ਸੀ—ਉਹੀ ਦੀਨਾ ਨਾਥ—ਕੱਪੜੇ ਸਧਾਰਨ ਸਨ, ਘਰ ਦੇ ਧੋਤੇ ਹੋਏ ਤੇ ਸੁਥਰੇ, ਪਰ ਉਹਦੇ ਮੁੜਕੇ ਹੋਏ ਅੰਗਾਂ ਨਾਲ ਲਗ ਕੇ ਕੁਝ ਮੁੜਕੇ ਹੋਏ ਜਾਪਦੇ ਸਨ। ਉਹਦੇ ਮੂੰਹ ਵਾਂਗ ਨਿਮਾਣੇ ਜਿਹੇ ਲਗਦੇ, ਤੇ ਉਹਦੇ ਮੂੰਹੋਂ ਨਿਕਲਦੀ ਗੱਲ ਵਾਂਗ ਝਕਦੇ ਤੇ ਗੁੱਛਾ ਹੁੰਦੇ...

ਉਹਦੇ ਗਲ ਵਿਚ ਕੁਝ ਪਰਨਾ ਜਿਹਾ ਸੀ, ਤੇ ਉਸ ਪਰਨੇ ਦੀ ਕੰਨੀ ਉਹ ਆਪਣੇ ਇਕ ਹੱਥ ਵਿਚ ਇੰਜ ਮਰੋੜ ਰਿਹਾ ਸੀ, ਜਿਵੇਂ ਅਜੇ ਵੀ ਇਕ ਟਾਕੀ ਨਾਲ ਲਾਲਟੈਣ ਦੀ ਚਿਮਨੀ ਪੂੰਝ ਰਿਹਾ ਹੋਵੇ...

ਪਤਾ ਨਹੀਂ ਉਸ ਦਿਨ, ਉਹਨੂੰ ਚਿਮਨੀ ਪੂੰਝਦਿਆਂ ਵੇਖਕੇ, ਉਹਦਾ ਕਿਹੋ ਜਿਹਾ ਮੂੰਹ ਮੇਰੇ ਚੇਤੇ ਵਿਚ ਅੜ ਗਿਆ ਸੀ, ਜਾਪਿਆ—ਉਹ ਕਈਆਂ ਵਰ੍ਹਿਆਂ ਤੋਂ ਇਕ ਚਿਮਨੀ ਨੂੰ ਪੂੰਝ ਰਿਹਾ ਹੈ...

ਉਹ ਬੜੇ ਨਵੇਕਲੇ ਜਿਹੇ ਵੇਲੇ ਆਇਆ ਸੀ। ਇਹ ਸ਼ਾਇਦ ਇਤਫ਼ਾਕ ਨਹੀਂ ਸੀ, ਉਹ ਵੇਲੇ ਨੂੰ ਵੇਖ ਕੇ ਆਇਆ ਸੀ। ਮੈਂ ਉਸ ਵੇਲੇ ਇਕੱਲਾ ਮੰਦਰ ਦੇ ਪਿਛਵਾੜੇ ਵਾਲੇ ਜੰਗਲ ਵਿਚ ਜੰਗਲ ਦੀਆਂ ਡੰਡੀਆਂ ਗਾਂਹਦਾ ਪਿਆ ਸਾਂ। ਰੋਜ਼ ਤਰਕਾਲਾਂ ਵੇਲੇ ਗਾਂਹਦਾ ਹਾਂ, ਇਕ ਨੇਮ ਵਾਂਗ। ਜਾਪਦਾ ਹੈ ਉਹਨੂੰ ਏਸ ਨੇਮ ਦਾ ਪਤਾ ਸੀ...

ਇਹ ਚੇਤਰ ਦੇ ਦਿਨ ਬੜੇ ਅਜੀਬ ਹੁੰਦੇ ਹਨ—ਰੁੱਖਾਂ ਦੀਆਂ ਪੱਤੀਆਂ ਪਲ ਪਲ ਰੰਗ ਵਟਾਂਦੀਆਂ ਹਨ, ਮਾੜੀ ਜਿਹੀ ਹਵਾ ਨਾਲ ਵੀ ਕੰਬ ਕੰਬ ਪੈਂਦੀਆਂ ਹਨ, ਤੇ ਫੇਰ ਲਗਦਾ ਹੈ ਜਿਵੇਂ ਉਹ ਘਬਰਾ ਕੇ ਰੁੱਖਾਂ ਦੇ ਪੈਰਾਂ ਵਿਚ ਡਿਗ ਰਹੀਆਂ ਹੋਣ...

ਉਨ੍ਹਾਂ ਦਾ ਨਿਮਾਣਾ ਪਨ ਜੀਅ ਨੂੰ ਇਕ ਘੇਰ ਜਿਹਾ ਪਾਂਦਾ ਹੈ...

ਉਹ ਵੀ ਜਦੋਂ ਆਇਆ. ਮੇਰੇ ਜੀਅ ਨੂੰ ਇਕ ਘੇਰ ਜਿਹਾ ਪਿਆ...

ਮੇਰਾ ਖ਼ਿਆਲ ਹੈ ਉਹਨੇ ਵੀ ਇਕ ਵਾਰ ਚੁੱਪ ਚਾਪ ਰੁੱਖਾਂ ਵਲ ਵੇਖਿਆ ਸੀ—ਰੁੱਖ, ਜੋ ਹਰ ਘੜੀ ਨੰਗੇ ਤੇ ਨਿਮਾਣੇ ਜਿਹੇ ਹੋ ਰਹੇ ਸਨ। ਤੇ ਫੇਰ ਉਹਨੇ, ਅੱਖਾਂ ਨੂੰ ਨਿਵਾ ਕੇ, ਰੁੱਖਾ ਵਾਲੀ ਹੋਣੀ ਕਬੂਲ ਲਈ ਸੀ...

''ਮੈਂ ਤੇਰੇ ਨਾਲ ਇਕ ਗੱਲ ਕਰਨ ਆਇਆ ਹਾਂ...'' ਉਹਨੇ ਆਖਿਆ। ਪਰ ਉਹ ਏਨਾ ਮੈਨੂੰ ਆਖਦਾ ਨਹੀਂ ਸੀ ਲਗ ਰਿਹਾ, ਜਿੰਨਾ ਆਪਣੇ ਆਪ ਨੂੰ। ਜਿਵੇਂ

ਕੋਈ ਰੁੱਖ ਆਪਣੇ ਆਪ ਨੂੰ ਪਤਝੜ ਦੇ ਆਉਣ ਦੀ ਖ਼ਬਰ ਦੱਸ ਰਿਹਾ ਹੋਵੇ।

"ਉਹ ਤੇਰੀ ਮਾਂ ਹੈ..." ਉਹਨੇ ਆਖਿਆ, ਤੇ ਫੇਰ ਚੁੱਪ ਕਰ ਗਿਆ।

ਪਤਾ ਨਹੀਂ ਇਹ ਦੱਸਣ ਵਾਲੀ ਕੀ ਗੱਲ ਸੀ, ਮੈਨੂੰ ਪਤਾ ਸੀ, ਤੇ ਉਹਨੂੰ ਵੀ ਪਤਾ ਸੀ ਕਿ ਮੈਨੂੰ ਪਤਾ ਹੈ...

"ਪਤਾ ਨਹੀਂ ਉਹਦੇ ਕਿੰਨੇ ਦਿਨ ਰਹਿੰਦੇ ਨੇ, ਖ਼ੌਰੇ ਦੋ ਘੜੀਆਂ ਹੀ ਰਹਿੰਦੀਆਂ ਹੋਣ, ਪਰ ਉਹਦੀ ਜਾਨ ਅਟਕੀ ਹੋਈ ਹੈ...ਤੂੰ ਉਸ ਰਾਜਕੁਮਾਰੀ ਦੀ ਕਹਾਣੀ ਸੁਣੀ ਹੋਈ ਹੈ ਜਿਹਦੀ ਜਾਨ ਤੋਤੇ ਵਿਚ ਸੀ ? ਉਹ ਮਾਰਿਆਂ ਨਹੀਂ ਸੀ ਮਰਦੀ, ਪਰ ਜਦੋਂ ਕਿਸੇ ਨੇ ਤੋਤੇ ਦੀ ਗਿੱਚੀ ਮਰੋੜ ਦਿਤੀ, ਉਹਦੀ ਵੀ ਗਰਦਨ ਦਾ ਮਣਕਾ ਟੁੱਟ ਗਿਆ...ਉਹ ਵੀ ਅਜੇ ਮਰਣ ਜੋਗੀ ਨਹੀਂ ਸੀ, ਪਰ ਉਹਦੀ ਜਾਨ ਉਹਦੇ ਵਿਚ ਨਹੀਂ, ਤੇਰੇ ਵਿਚ ਹੈ। ਤੇਰੀ ਇਕ ਨਜ਼ਰ ਵਿਚ। ਤੂੰ ਨਜ਼ਰ ਮੋੜਦਾ ਏਂ, ਉਹਦੀ ਜਾਨ ਲਟਕ ਜਾਂਦੀ ਹੈ...ਤੂੰ ਉਹਨੂੰ ਇਕ ਵਾਰੀ ਮਾਂ ਸਮਝ ਕੇ ਵੇਖ, ਉਹ ਮੋਈ ਹੋਈ ਵੀ ਜੀਊ ਪਵੇਗੀ..." ਇਹ ਸਾਰਾ ਕੁਝ ਉਹਨੇ ਅੜ ਅੜ ਕੇ ਵੀ ਆਖਿਆ, ਤੇ ਇਕ ਸਾਹੇ ਵੀ ਆਖਿਆ...

ਮੈਨੂੰ ਇੰਜ ਲੱਗ ਰਿਹਾ ਸੀ, ਜਿਵੇਂ ਉਹ ਮੇਰੇ ਉਤੇ ਤਰਸ ਖਾ ਕੇ ਮੈਨੂੰ ਗੁਫ਼ਾ ਦੇ ਹਨੇਰੇ ਵਿਚੋਂ ਕਢਣ ਆਇਆ ਹੋਵੇ, ਪਰ ਉਹਨੂੰ ਇਹ ਪਤਾ ਨਾ ਹੋਵੇ ਕਿ ਜੇ ਉਹਨੇ ਦੋ ਕਦਮ ਵੀ ਅੱਗੇ ਧਰੇ, ਤਾਂ ਉਹਨੇ ਆਪ ਵੀ ਹਮੇਸ਼ਾਂ ਲਈ ਇਸ ਗੁਫ਼ਾ ਦੇ ਹਨੇਰੇ ਵਿਚ ਗੁਆਚ ਜਾਣਾ ਸੀ...

ਮੈਨੂੰ ਜ਼ਿੰਦਗੀ ਵਿਚ ਜੇ ਪਹਿਲੀ ਵਾਰ ਕਿਸੇ ਉਤੇ ਤਰਸ ਆਇਆ, ਤਾਂ ਉਹਦੇ ਉਤੇ। ਜੀਅ ਕੀਤਾ—ਉਹਦੇ ਹੋਠਾਂ ਉਤੇ ਤਲੀ ਰਖ ਕੇ ਉਹਨੂੰ ਅਗੋਂ ਕੁਝ ਕਹਿਣ ਤੋਂ ਚੁੱਪ ਕਰਾ ਦਿਆਂ।

ਹਵਾ ਤਿੱਖੀ ਨਹੀਂ ਸੀ, ਪਰ ਰੁੱਖਾਂ ਦੀਆਂ ਪੱਤੀਆਂ ਝੜਦੀਆਂ ਜਾ ਰਹੀਆਂ ਸਨ। ਮੈਂ ਹਵਾ ਨੂੰ ਹੱਥ ਨਾਲ ਨਹੀਂ ਸਾਂ ਥੰਮ ਸਕਦਾ।

"ਉਹ ਬੜੀ ਨੇਕ ਔਰਤ ਹੈ..." ਲਫ਼ਜ਼ ਉਹਦੇ ਮੂੰਹ ਵਿਚ ਸਨ, ਮੇਰੇ ਕੰਨ ਝੱਲੇ ਜਿਹੇ ਹੋ ਗਏ। ਉਹੀਓ ਘੜੀ ਸਾਹਮਣੇ ਆ ਗਈ, ਜਦੋਂ ਮਹੰਤ ਕਿਰਪਾ ਸਾਗਰ ਜੀ ਨੇ ਆਖ਼ਰੀ ਸੁਆਸਾਂ ਵੇਲੇ ਆਖਿਆ ਸੀ "ਉਹ ਇਕ ਪੁੰਨ ਆਤਮਾ ਹੈ..."

ਜਾਪਿਆ—ਜੇ ਇਹ ਦੋਵੇਂ ਮਰਦ, ਮੈਨੂੰ ਇਕ ਤੀਜੇ ਬੰਦੇ ਨੂੰ, ਇਹ ਗੱਲ ਦੱਸਣ ਦੀ ਥਾਂ, ਇਕ ਦੂਜੇ ਨੂੰ ਦੱਸਦੇ, ਫੇਰ ?

ਤੇ ਕੀ ਫੇਰ ਵੀ ਦੋਹਾਂ ਦੇ ਮੂੰਹੋਂ ਇਹੋ ਹੀ ਗੱਲ ਨਿਕਲਦੀ ? ਸੋਚਿਆ—ਮਹੰਤ ਕਿਰਪਾ ਸਾਗਰ ਜੀ ਜੀਊਂਦੇ ਨਹੀਂ, ਪਰ ਉਨ੍ਹਾਂ ਦੀ ਆਖੀ ਹੋਈ ਗੱਲ ਬਾਕੀ ਹੈ, ਜੇ ਮੈਂ ਉਹ ਇਸ ਭੋਲੇ ਜਿਹੇ ਬੰਦੇ ਨੂੰ ਸੁਣਾ ਦੇਵਾਂ ? ਜਾਪਿਆ—ਇਹ ਜੇ ਆਪ ਹੀ ਗੁਫ਼ਾ ਦੇ ਹਨੇਰੇ ਵਿਚ ਭਟਕਣ ਲਈ ਆਇਆ ਹੈ, ਤਾਂ ਮੈਂ ਕੀ ਕਰ ਸਕਦਾ ਹਾਂ...

ਇਸ ਲਈ ਜਵਾਬ ਦਿੱਤਾ—"ਮੈਨੂੰ ਪਤਾ ਹੈ, ਮਹੰਤ ਕਿਰਪਾ ਸਾਗਰ ਜੀ ਨੇ ਵੀ ਇਹੋ ਗੱਲ ਆਖੀ ਸੀ"

ਬਹੁਤ ਦਿਨ ਹੋਏ—ਮਹਾਭਾਰਤ ਦੀ ਇਕ ਕਥਾ ਪੜ੍ਹੀ ਸੀ ਕਿ ਇਕ ਮੁਨੀ ਨੇ ਯੱਗ ਕਰਾਇਆ, ਰਾਜੇ ਵਲੋਂ ਇੱਕੀ ਬੈਲ ਦਕਸਣਾ ਮਿਲੇ, ਪਰ ਮੁਨੀ ਨੇ ਉਹ ਬੈਲ ਹੋਰ ਰਿਖੀਆਂ ਨੂੰ ਬਖਸ਼ ਦਿਤੇ, ਤੇ ਰਾਜੇ ਕੋਲੋਂ ਹੋਰ ਬੈਲ ਮੰਗੇ। ਰਾਜੇ ਨੇ ਗੁੱਸੇ ਵਿਚ ਆ ਕੇ ਮੋਈਆਂ ਹੋਈਆਂ ਗਊਆਂ ਦੇ ਦਿਤੀਆਂ। ਮੁਨੀ ਨੇ ਵੀ ਗੁੱਸੇ ਵਿਚ ਆ ਕੇ ਰਾਜ ਦੇ ਨਾਸ਼ ਲਈ ਇੱਕ ਯੱਗ ਆਰੰਭ ਦਿਤਾ। ਉਹ ਜਿਉਂ ਜਿਉਂ ਗਊਆਂ ਦਾ ਮਾਸ ਕੱਟ ਕੇ ਹਵਨ ਕਰਦਾ ਗਿਆ, ਤਿਉਂ ਤਿਉਂ ਰਾਜੇ ਦਾ ਰਾਜ ਨਸ਼ਟ ਹੁੰਦਾ ਗਿਆ...

ਜਾਪਿਆ—ਮੈਂ ਜਿਹੜੀ ਗੱਲ ਮੂੰਹੋਂ ਆਖੀ ਸੀ, ਉਹ ਵੀ ਇਕ ਮੋਈ ਹੋਈ ਗਊ ਦਾ ਮਾਸ ਕੱਟ ਕੇ ਹਵਨ ਵਿਚ ਪਾਣ ਵਾਲੀ ਗੱਲ ਕੀਤੀ ਸੀ, ਤੇ ਇਹਦੇ ਨਾਲ ਹੁਣ, ਇਸ ਸਾਹਮਣੇ ਖਲੋਤੇ ਮਨੁੱਖ ਦੇ ਮਨ ਦਾ ਸੁਰਗ, ਨਸ਼ਟ ਹੋ ਜਾਏਗਾ...

ਮਾਂ, ਉਸ ਵੇਲੇ ਮੋਈ ਹੋਈ ਗਊ ਵਾਂਗ ਜਾਪ ਰਹੀ ਸੀ...

ਪਰ ਕੋਈ ਵੀ ਸੁਰਗ ਸ਼ਾਇਦ ਭੁਲੇਖੇ ਦੇ ਕੱਜਣ ਵਿਚ ਨਹੀਂ ਹੁੰਦਾ, ਸੱਚ ਦੇ ਨੰਗੇਜ ਵਿਚ ਹੁੰਦਾ ਹੈ। ਜਾਪਿਆ, ਮੈਂ ਕੁਝ ਵੀ ਆਖਾਂ, ਉਹਦੇ ਮਨ ਦੇ ਸੁਰਗ ਨੂੰ ਨਸ਼ਟ ਨਹੀਂ ਸਾਂ ਕਰ ਸਕਦਾ। ਕਿਉਂਕਿ ਮੇਰੀ ਗੱਲ ਦੇ ਜਵਾਬ ਵਿਚ ਉਹਨੇ ਆਪ ਹੀ ਆਖ ਦਿੱਤਾ ਸੀ "ਉਨ੍ਹਾਂ ਨੇ ਜ਼ਰੂਰ ਆਖਿਆ ਹੋਵੇਗਾ ਕਿਉਂਕਿ ਇਹ ਸੱਚ ਹੈ"

ਇਕ ਵਾਰ ਯਕੀਨ ਨਹੀਂ ਆਇਆ ਕਿ ਮੈਂ ਸਚਮੁਚ ਉਹਦੇ ਸੁਰਗ ਨੂੰ ਨਸ਼ਟ ਨਹੀਂ ਸਾਂ ਕਰ ਸਕਦਾ? ਇਸ ਲਈ ਫੇਰ, ਕੁਝ ਠਹਿਰ ਕੇ, ਤੇ ਕੁਝ ਹੋਰ ਸਪਸ਼ਟ ਜਿਹਾ, ਆਖਿਆ—"ਉਨ੍ਹਾਂ ਨੇ ਇਹ ਵੀ ਦਸਿਆ ਸੀ ਕਿ ਉਸ ਪੁੰਨ ਆਤਮਾ ਨੂੰ ਭਗਵਾਨ ਨੇ ਆਪ ਸੁਪਨੇ ਵਿਚ ਦਰਸ਼ਨ ਦਿੱਤੇ...ਤੇ ਹੁਕਮ ਦਿੱਤਾ..."

ਜਾਪਿਆ, ਮੈਂ ਉਹਦੇ ਸੁਰਗ ਨੂੰ ਅਜੇ ਨਸ਼ਟ ਨਹੀਂ ਸੀ ਕੀਤਾ, ਤਾਂ ਵੀ ਇਕ ਸੰਨ੍ਹ ਜ਼ਰੂਰ ਲਾ ਲਈ ਸੀ। ਤੇ ਮੈਂ ਆਖਿਆ "ਭਗਵਾਨ ਇਹੋ ਜਿਹਾ ਹੁਕਮ ਦੇਣ ਲਈ ਸਿਰਫ਼ ਕਿਸੇ ਪੁੰਨ ਆਤਮਾ ਨੂੰ ਹੀ ਚੁਣ ਸਕਦਾ ਹੈ..."

ਖ਼ਿਆਲ ਸੀ, ਉਹ ਕੰਬ ਕੇ ਪੁਛੇਗਾ—ਕੀ ਹੁਕਮ? ਕਿਹਾ ਹੁਕਮ? ਪਰ ਉਸ ਨੇ ਕੁਝ ਨਹੀਂ ਪੁੱਛਿਆ। ਸਿਰਫ਼ ਇਹ ਜਾਪਿਆ ਕਿ ਉਹ ਕੁਝ ਕੰਬਿਆ ਜਿਹਾ ਜ਼ਰੂਰ ਸੀ। ਤੇ ਫੇਰ ਉਹ ਕੁਝ ਦੇਰ ਸਾਹਮਣੇ ਰੁੱਖਾਂ ਵਲ ਤੱਕਦਾ ਰਿਹਾ, ਜਿਨ੍ਹਾਂ ਦੀਆਂ ਟਾਹਣੀਆਂ ਪਲ ਪਲ ਝੜਦੇ ਪੱਤਿਆਂ ਨਾਲ ਨੰਗੀਆਂ ਜਿਹੀਆਂ ਹੋ ਰਹੀਆਂ ਸਨ...

"ਹਾਂ, ਉਸ ਪੁੰਨ ਆਤਮਾ ਨੂੰ ਮੈਂ ਹੀ ਇਹ ਹੁਕਮ ਦੇਣ ਲਈ ਚੁਣਿਆ ਸੀ, ਇਹ ਮੇਰਾ ਹੁਕਮ ਸੀ...ਉਹਨੇ ਹਮੇਸ਼ਾਂ ਮੈਨੂੰ ਭਗਵਾਨ ਸਮਝਿਆ ਹੈ..." ਉਹਨੇ ਆਖਿਆ।

ਜਾਪਿਆ—ਇਹ ਆਖਣ ਲਗਿਆਂ, ਨਾ ਉਹਦਾ ਮੂੰਹ ਨਿਮਾਣਾ ਜਿਹਾ ਰਿਹਾ ਸੀ, ਤੇ ਨਾ ਉਹਦੀ ਆਵਾਜ਼ ਝੀਣੀ ਜਿਹੀ ਹੋਈ ਸੀ...

ਯਾਦ ਆਇਆ—ਪੰਜ ਛੇ ਦਿਨ ਹੋਏ, ਜਦੋਂ ਉਹਦੇ ਘਰ ਗਿਆ ਸਾਂ, ਉਹਨੇ ਵੀ ਕੁਝ ਇਹੋ ਜਿਹਾ ਆਖਿਆ ਸੀ—"ਮੇਰੇ ਇਹੋ ਜਿਹੇ ਕਰਮ ਕਦੀ ਨਹੀਂ ਹੋਏ ਕਿ ਭਗਵਾਨ ਮੈਨੂੰ ਸੁਪਨੇ ਵਿਚ ਦਰਸ਼ਨ ਦੇਂਦੇ, ਤੇ ਕੁਝ ਆਖਦੇ। ਮੈਂ ਸਿਰਫ਼ ਉਹਦਾ

ਹੁਕਮ ਮੰਨਿਆ, ਜਿਹਨੂੰ ਮੈਂ ਸਾਰੀ ਉਮਰ ਭਗਵਾਨ ਸਮਝਿਆ। ਦਰਸ਼ਨ ਉਹਨੂੰ ਹੋਏ ਸਨ, ਮੈਂ ਸਿਰਫ਼ ਉਹਦਾ ਹੁਕਮ ਮੰਨਿਆ..."

ਜਾਪਿਆ ਇਕ ਸਾਹ ਸੀ, ਜੋ ਮੇਰੀ ਛਾਤੀ ਦੀਆਂ ਹੱਡੀਆਂ ਵਿਚ ਅੜ ਗਿਆ ਸੀ...

"ਉਹ ਅਜਿਹੀ ਨੇਕ ਔਰਤ ਹੈ, ਕਿ ਮੈਂ ਜੇ ਉਹਨੂੰ ਸਿੱਧਾ ਸਾਦਾ ਹੁਕਮ ਦੇਂਦਾ, ਉਹ ਰੋਂਦੀ ਹੋਈ ਮੇਰੇ ਪੈਰਾਂ ਉਤੇ ਡਿੱਗ ਪੈਂਦੀ ਕਿ ਮੈਂ ਏਸ ਹੁਕਮ ਨੂੰ ਮੋੜ ਲਵਾਂ। ਮੈਂ ਉਹਦਾ ਭਗਵਾਨ ਸਾਂ, ਪਰ ਜੋ ਭਗਵਾਨ ਸਾਹਮਣੇ ਦਿਸਦਾ ਹੋਵੇ, ਉਹਨੂੰ ਇਹ ਵੀ ਤਾਂ ਆਖਿਆ ਜਾ ਸਕਦਾ ਹੈ ਕਿ ਉਹ ਏਸ ਹੁਕਮ ਨੂੰ ਮੋੜ ਲਵੇ...ਏਸੇ ਲਈ ਮੈਂ ਆਪਣਾ ਹੁਕਮ ਉਹਨੂੰ ਉਸ ਭਗਵਾਨ ਦੇ ਮੂੰਹੋਂ ਸੁਣਾਇਆ, ਜੋ ਦਿਸਦਾ ਨਹੀਂ। ਆਖਿਆ ਕਿ ਮੈਨੂੰ ਸੁਪਨੇ ਵਿਚ ਭਗਵਾਨ ਦੇ ਦਰਸ਼ਨ ਹੋਏ ਹਨ, ਤੇ ਉਨ੍ਹਾਂ ਨੇ ਇਹ ਹੁਕਮ ਦਿਤਾ ਹੈ ਕਿ ਤੇਰੇ ਸੰਜੋਗ..."

ਜਾਪਿਆ ਇਕ ਅੰਤਾਂ ਦਾ ਦਰਦ ਉਸ ਆਦਮੀ ਦੀ ਛਾਤੀ ਵਿਚ ਉਠਿਆ ਸੀ। ਉਹਨੇ ਰੁੱਖ ਦੇ ਇਕ ਤਣੇ ਨਾਲ ਪਿੱਠ ਜੋੜ ਲਈ, ਤੇ ਪਲ ਕੁ ਲਈ ਆਪਣੀਆਂ ਅੱਖਾਂ, ਅੱਖਾਂ ਦੇ ਛੱਪਰਾਂ ਹੇਠ ਕੱਜ ਲਈਆਂ...

ਫੇਰ ਉਹਦੇ ਅੱਖਾਂ ਦੇ ਛੱਪਰ ਹੌਲੀ ਜਿਹੀ ਹਿੱਲੇ, ਉਹਦੇ ਬੁੱਲ੍ਹਾਂ ਵਾਂਗ। ਤੇ ਉਹਨੇ ਆਖਿਆ—"ਤੈਨੂੰ ਸ਼ਿਵਾਂ ਦੀ ਮੂਰਤੀ ਅਗੇ ਚੜ੍ਹਾ ਕੇ ਜਦੋਂ ਮਹੰਤ ਕਿਰਪਾ ਸਾਗਰ ਜੀ ਨੇ ਆਖਿਆ ਸੀ ਕਿ ਇਹ ਬਾਲਕਾ ਅੱਜ ਤੋਂ ਸ਼ਿਵਾਂ ਦਾ ਪੁੱਤਰ ਹੈ, ਉਨ੍ਹਾਂ ਨੇ ਸੱਚ ਆਖਿਆ ਸੀ। ਕੀ ਹੋਇਆ ਜੇ ਤਨ ਉਨ੍ਹਾਂ ਦਾ ਸੀ। ਤੇਰੀ ਮਾਂ ਨੇ ਜਦੋਂ ਉਨ੍ਹਾਂ ਦੇ ਤਨ ਕੋਲੋਂ ਪੁੱਤਰ ਮੰਗਿਆ ਸੀ ਤਾਂ ਉਨ੍ਹਾਂ ਨੇ ਆਪਣੇ ਤਨ ਵਿਚ ਸ਼ਿਵਾਂ ਦਾ ਮਨ ਪਾ ਕੇ ਉਹਨੂੰ ਪੁੱਤਰ ਦਿੱਤਾ ਸੀ..."

ਤੇ ਜਾਪਿਆ—ਹੁਣ ਉਹਦੇ ਮੂੰਹ ਉਤੇ ਆਇਆ ਹੋਇਆ ਅੰਤਾਂ ਦਾ ਦਰਦ ਉਹਦਾ ਬਲ ਬਣ ਗਿਆ ਸੀ। ਉਹਨੇ ਰੁੱਖ ਦੇ ਤਣੇ ਨਾਲ ਜੋੜੀ ਹੋਈ ਪਿੱਠ, ਰੁੱਖ ਨਾਲੋਂ ਉਰ੍ਹਾਂ ਕਰ ਲਈ ਤੇ ਇਕ ਰੁੱਖ ਵਾਂਗ ਤਣ ਕੇ ਖਲੋ ਗਿਆ। ਤੇ ਫੇਰ ਰੁੱਖ ਨੂੰ ਨਵੇਂ ਸਿਰਿਉਂ ਪੈਂਦੇ ਪੱਤਿਆਂ ਵਾਂਗ ਮੁਸਕਰਾ ਪਿਆ "ਉਹ ਮਨ ਮੇਰਾ ਸੀ। ਮੈਂ ਆਪ ਸ਼ਿਵ ਹਾਂ। ਮੈਂ ਸ਼ਿਵਾਂ ਵਾਂਗ ਜ਼ਹਿਰ ਦਾ ਪਿਆਲਾ ਪੀਤਾ ਹੈ..."

ਉਹਨੇ ਸਚਮੁਚ ਜਹਿਰ ਦਾ ਪਿਆਲਾ ਪੀਤਾ ਹੈ, ਇਹ ਸਾਹਮਣੇ ਦਿਸਦਾ ਪਿਆ ਸੀ। ਮੈਂ ਅੱਖਾਂ ਨੀਵੀਆਂ ਪਾ ਲਈਆਂ...

"ਤੂੰ ਸੋਚਦਾ ਹੋਵੇਂਗਾ ਕਿ ਤੂੰ ਮੇਰਾ ਪੁੱਤਰ ਨਹੀਂ। ਪਰ ਮੈਂ ਇੰਜ ਨਹੀਂ ਸੋਚਦਾ। ਹਿਸਾਬ ਸਿਰਫ਼ ਲੋਕ ਦਾ ਨਹੀਂ ਹੁੰਦਾ, ਪਰਲੋਕ ਦਾ ਵੀ ਹੁੰਦਾ ਹੈ। ਅਸਲੀ ਸੰਜੋਗ ਤਨ ਦਾ ਨਹੀਂ, ਮਨ ਦਾ ਹੁੰਦਾ ਹੈ। ਤਨ ਸਾਥ ਨਹੀਂ ਸੀ ਦੇਂਦਾ, ਇਸ ਲਈ ਤਨ ਦੀ ਥਾਵੇਂ ਮੈਂ ਮਨ ਨੂੰ ਵਰਤ ਲਿਆ। ਉਹਦਾ ਤਨ, ਮੇਰਾ ਮਨ, ਤੇ ਤੂੰ ਇਸ ਸੰਜੋਗ ਵਿਚੋਂ ਪੈਦਾ ਹੋਇਆ। ਮੈਂ ਕਿਸ ਤਰ੍ਹਾਂ ਆਖਾਂ ਕਿ ਤੂੰ ਮੇਰਾ ਪੁੱਤਰ ਨਹੀਂ..."

ਜਾਪਿਆ—ਮੇਰਾ ਮੱਥਾ ਝੁਕ ਗਿਆ ਸੀ...

ਉਹ ਆਖ ਰਿਹਾ ਸੀ—"ਮੈਂ ਤੇਰੀ ਮਾਂ ਉਤੇ ਕੋਈ ਅਹਿਸਾਨ ਨਹੀਂ ਸੀ ਕੀਤਾ। ਉਹ ਸ਼ੁਹਦੀ ਅਜੇ ਵੀ ਸਮਝਦੀ ਏ ਕਿ ਮੈਂ ਉਹਨੂੰ ਰੱਬ ਦਾ ਰੂਪ ਹੋ ਕੇ ਬਹੁੜਿਆ। ਪਰ ਇਹ ਵੀ ਮੇਰਾ ਪਾਪ ਏ ਕਿ ਮੈਂ ਉਹਨੂੰ ਹੋਰ ਕਦੀ ਕੁਝ ਨਹੀਂ ਦਸਿਆ। ਖ਼ੌਰੇ ਉਹਦੀਆਂ ਅੱਖਾਂ ਵਿਚ ਰੱਬ ਦਾ ਰੂਪ ਹੋ ਕੇ ਰਹਿਣ ਦਾ ਲਾਲਚ ਏ..." ਉਹ ਕਹਿੰਦਾ ਕਹਿੰਦਾ ਹੱਸ ਜਿਹਾ ਪਿਆ, ਤੇ ਫੇਰ ਆਖਣ ਲੱਗਾ "ਤੂੰ ਉਹਦਾ ਪੁੱਤਰ ਏਂ, ਇਸ ਲਈ ਤੈਨੂੰ ਆਪਣਾ ਪੁੱਤਰ ਸਮਝ ਕੇ ਦਸਨਾ ਵਾਂ ਕਿ ਮੈਂ ਆਪਣੀ ਜਵਾਨੀ ਵਿਚ ਉਹਦੇ ਨਾਲ ਧ੍ਰੋਹ ਕੀਤਾ ਸੀ। ਉਹ ਮਸਾਂ ਡੋਲੀ ਵਿਚੋਂ ਨਿਕਲੀ ਸੀ ਕਿ ਮੈਂ ਉਹਨੂੰ ਛਡ ਕੇ ਪਰਦੇਸ ਚਲਾ ਗਿਆ ਸਾਂ। ਧਨ ਕਮਾਣ ਲਈ। ਕਮਾਇਆ ਵੀ ਬੜਾ, ਉਜਾੜਿਆ ਵੀ ਬੜਾ। ਪਰ ਧਨ ਨਾਲੋਂ ਬਹੁਤਾ ਮੈਂ ਆਪਣੇ ਆਪ ਨੂੰ ਉਜਾੜਿਆ। ਇਹੋ ਜਿਹੀ ਬੀਮਾਰੀ ਸਹੇੜ ਲਈ ਕਿ ਜਿਹਦੇ ਇਲਾਜ ਵੇਲੇ ਮੈਨੂੰ ਸਿਆਣਿਆਂ ਨੇ ਦੱਸ ਦਿੱਤਾ ਕਿ ਹੁਣ ਮੇਰੀ ਵੰਸ਼ ਕਦੇ ਨਹੀਂ ਸੀ ਵਧਣੀ। ਬੀਮਾਰੀ ਦਾ ਖਾਧਾ ਹੋਇਆ, ਜਦੋਂ ਮੈਂ ਘਰ ਮੁੜਿਆ, ਉਸ ਨੇਕ ਬਖ਼ਤ ਦੇ ਮੱਥੇ ਲਗਣ ਜੋਗਾ ਨਹੀਂ ਸਾਂ। ਮਨ ਫਿਟਕਾਰਾਂ ਪਾਂਦਾ ਸੀ, ਪਰ ਮੈਂ ਉਹਨੂੰ ਦੱਸਿਆ ਕੁਝ ਨਾ। ਵਰ੍ਹੇ ਬੀਤ ਗਏ। ਰੋਜ਼ ਵੇਖਦਾ ਸਾਂ ਕਿ ਉਹ ਇਕ ਪੁੱਤਰ ਦੇ ਮੂੰਹ ਨੂੰ ਸਹਿਕਦੀ ਸੀ। ਕਿੰਨਾ ਚਿਰ ਵੇਖਦਾ ? ਉਹਦਾ ਕੁਝ ਤਾਂ ਕਰਜ਼ਾ ਨਬੇੜਨਾ ਸੀ...ਕਿਵੇਂ ਨਾ ਕਿਵੇਂ ਉਹਨੂੰ ਤੇਰਾ ਮੂੰਹ ਵਿਖਾਣਾ ਸੀ..."

ਜਾਪਿਆ—ਉਹਦੇ ਪੈਰ ਧਰਤੀ ਤੋਂ ਉਚੇ ਹੋ ਗਏ ਸਨ, ਏਨੇ ਉਚੇ ਕਿ ਮੇਰੇ ਮੱਥੇ ਤਕ ਪਹੁੰਚ ਗਏ ਸਨ...

ਤੇ ਸ਼ਾਇਦ ਉਹਦੇ ਪੈਰ ਤੁਰਦੇ ਪਏ ਸਨ, ਮੈਨੂੰ ਜਾਪਿਆ ਮੇਰਾ ਮੱਥਾ ਵੀ ਉਹਦੇ ਪੈਰਾਂ ਦੇ ਨਾਲ ਨਾਲ ਤੁਰਦਾ ਪਿਆ ਸੀ...

ਇਕ ਬਹੁਤ ਹੀ ਲੰਬਾ ਰਾਹ ਸੀ, ਕੁਝ ਨਹੀਂ ਸੀ ਦਿੱਸ ਰਿਹਾ। ਸ਼ਾਇਦ ਤਰਕਾਲਾਂ ਦਾ ਹਨੇਰਾ ਬਹੁਤ ਗਾੜ੍ਹਾ ਹੋ ਗਿਆ ਸੀ, ਕਿ ਸ਼ਾਇਦ ਮੈਂ ਮੰਦਰ ਦੀ ਗੁਫ਼ਾ ਵਿਚ ਚਲ ਰਿਹਾ ਸਾਂ...

ਤੇ ਫੇਰ ਇਕ ਚਾਨਣ ਜਿਹਾ ਹੋਇਆ। ਵੇਖਿਆ—ਉਹਦੇ ਹੱਥ ਵਿਚ ਇਕ ਲਾਲਟੈਣ ਸੀ। ਸ਼ਾਇਦ ਉਹਨੇ ਲਾਲਟੈਣ ਨੂੰ ਹੁਣੇ ਜਗਾਇਆ ਸੀ...

ਤੇ ਵੇਖਿਆ ਲਾਲਟੈਣ ਦੀ ਚਿਮਨੀ ਉਤੇ ਇਕ ਵੀ ਦਾਗ਼ ਨਹੀਂ ਸੀ। ਉਹਨੇ ਸਚੀ ਮੁਚੀ ਚਿਮਨੀ ਦੇ ਸ਼ੀਸ਼ੇ ਨੂੰ ਪੂੰਝ ਪੂੰਝ ਕੇ ਉਹਦੇ ਸਾਰੇ ਦਾਗ਼ ਲਾਹ ਦਿਤੇ ਸਨ...

ਤੇ ਲਾਲਟੈਣ ਦੇ ਚਾਨਣ ਵਿਚ ਵੇਖਿਆ—ਮੇਰੇ ਸਾਹਮਣੇ ਮੇਰੇ ਵਲ ਬਿਟ ਬਿਟ ਵੇਖਦਾ ਮੇਰੀ ਮਾਂ ਦਾ ਮੂੰਹ ਸੀ...

ਮੰਦਰ ਦੇ ਪਿਛਵਾੜੇ ਵਾਲੇ ਜੰਗਲ ਵਿਚ ਤੁਰਦਾ, ਪਤਾ ਨਹੀਂ ਕਿਸ ਤਰ੍ਹਾਂ ਮੈਂ ਉਹਦੇ ਘਰ ਪਹੁੰਚ ਗਿਆ ਸਾਂ...

ਮੇਰੀਆਂ ਬਾਹਵਾਂ ਉਹਦੇ ਗਲ ਵਲ ਵਧੀਆਂ—ਜਿਵੇਂ ਕੋਈ ਬਹੁਤ ਹਨੇਰੀ ਗੁਫ਼ਾ ਵਿਚੋਂ ਨਿਕਲਣ ਲਈ ਗੁਫ਼ਾ ਦਾ ਦੁਆਰ ਲਭਦਾ ਹੈ...

ਉਹਦੇ ਸਾਹ ਮੇਰੇ ਮੱਥੇ ਨੂੰ ਛੋਂਹਦੇ ਪਏ ਹਨ, ਕਿਤੋਂ ਬਹੁਤ ਠੰਢੀ ਤੇ ਬਹੁਤ ਸੱਜਰੀ

ਹਵਾ ਦਾ ਬੁੱਲ੍ਹਾ ਆਇਆ ਹੈ, ਤੇ ਮੇਰੇ ਸਾਹਵਾਂ ਵਿਚ ਰਲ ਗਿਆ ਹੈ...ਸ਼ਾਇਦ ਹੁਣ ਸਾਹਮਣੇ, ਇਕ ਕਦਮ ਦੀ ਵਿੱਥ ਉਤੇ ਕੈਲਾਸ਼ ਪਰਬਤ ਹੈ...

........

ਸਾਰੇ ਦੇ ਸਾਰੇ ਅਸਮਾਨ ਨੇ ਜਿਵੇਂ ਧਰਤੀ ਨੂੰ ਆਪਣੇ ਹੱਥਾਂ ਨਾਲ ਧੋਤਾ ਹੋਵੇ... ਬੱਦਲ ਮੇਰੇ ਪੈਰਾਂ ਹੇਠਾਂ ਕੁਝ ਰੇਸ਼ਮ ਜਿਹਾ ਵਿਛਾਂਦੇ ਪਏ ਹਨ...

ਅਚਾਨਕ ਰੁੱਖਾਂ ਦੀਆਂ ਟਾਹਣੀਆਂ ਨੇ ਮੇਰੇ ਦੁਆਲੇ ਇਕ ਬੁੱਕਲ ਜਿਹੀ ਮਾਰ ਦਿੱਤੀ ਹੈ...ਹੁਣੇ ਮੱਥੇ ਉਤੇ ਇਕ ਠੰਢੀ ਫੁਹਾਰ ਜਿਹੀ ਪਈ ਹੈ, ਕੁਝ ਉਡਦੇ ਪੰਛੀ ਸਿਰ ਉਤੋਂ ਲੰਘੇ ਹਨ, ਸ਼ਾਇਦ ਉਨ੍ਹਾਂ ਨੇ ਆਪਣੇ ਖੰਭਾਂ ਨਾਲੋਂ ਕੁਝ ਕੋਹਰਾ ਝਾੜਿਆ ਹੈ...

ਇਕ ਸਰਸਰਾਹਟ ਜਿਹੀ ਵੀ ਸ਼ਾਇਦ ਉਨ੍ਹਾਂ ਦੇ ਖੰਭਾਂ ਨਾਲੋਂ ਝੜ ਕੇ ਮੇਰੀ ਛਾਤੀ ਵਿਚ ਪੈ ਗਈ ਹੈ...ਕੁਝ ਸੂਰਜ ਦੀਆਂ ਕਿਰਨਾਂ ਸ਼ਾਇਦ ਸੁੱਤੀ ਹੋਈ ਬਰਫ਼ ਨੂੰ ਜਗਾਣ ਲਈ ਆਈਆਂ ਹਨ...

ਨਦੀਆਂ ਦਾ ਪਾਣੀ ਇੰਜ ਮੜ੍ਹਕ ਕੇ ਤੁਰਦਾ ਪਿਆ ਹੈ, ਜਿਵੇਂ ਉਹਨੇ ਪੈਰਾਂ ਵਿਚ ਚਾਂਦੀ ਦੀਆਂ ਖੜਾਵਾਂ ਪਾਈਆਂ ਹੋਣ...ਜਾਪਦਾ ਹੈ—ਕੈਲਾਸ਼ ਪਰਬਤ ਦੀ ਸਾਰੀ ਸੁੰਦਰਤਾ, ਸਾਰੀ ਉਚਾਈ, ਤੇ ਸਾਰੀ ਇਕੱਲਤਾ ਮੇਰੀ ਹੈ...

ਇਕ ਬੜੇ ਨਿਰਮਲ ਪਾਣੀ ਦਾ ਛੰਭ ਮੇਰੀ ਮਾਂ ਦੇ ਮੂੰਹ ਵਰਗਾ ਹੈ, ਜਿਹਦੇ ਵਿਚ ਮੇਰਾ ਪਰਛਾਵਾਂ ਊਂਘਦਾ ਪਿਆ ਹੈ...

ਕੰਵਲ ਫੁੱਲਾਂ ਦੇ ਤਲਾਅ ਨੂੰ ਵੇਖ ਕੇ ਮੱਲੋ ਮੱਲੀ ਮਹੰਤ ਕਿਰਪਾ ਸਾਗਰ ਜੀ ਦਾ ਚੇਤਾ ਆ ਗਿਆ ਹੈ...ਹੁਣੇ ਕਿਸੇ ਟਾਹਣੀ ਤੋਂ ਇਕ ਫੁੱਲ ਡਿੱਗਾ ਸੀ, ਤੇ ਅਡੋਲ ਇਕ ਤਲੀ ਵਾਂਗ ਮੇਰੇ ਪੈਰਾਂ ਨੂੰ ਛੋਹ ਗਿਆ ਸੀ। ਇਕ ਪਲ ਜਾਪਿਆ, ਪੈਰ ਜਿਵੇਂ ਮੂਰਛਿਤ ਜਿਹਾ ਹੋ ਗਿਆ ਸੀ...

ਦੂਰ ਉਹ ਗੁਫਾ ਦਿੱਸ ਰਹੀ ਹੈ, ਜਿਹਦੇ ਹਨੇਰੇ ਵਿਚ ਮੈਂ ਕਈ ਵਰ੍ਹੇ ਤੁਰਿਆ ਸਾਂ। ਮੇਰਾ ਖ਼ਿਆਲ ਹੈ ਕੋਈ ਉਸ ਹਨੇਰੇ ਵਿਚ ਅਜੇ ਵੀ ਲਾਲਟੈਣ ਲੈ ਕੇ ਖੜਾ ਹੈ...

ਮੇਰਾ ਖ਼ਿਆਲ ਹੈ ਸ਼ਿਵ ਅਤੇ ਪਾਰਬਤੀ ਪੱਥਰ ਨਹੀਂ ਹੋਏ, ਸਿਰਫ਼ ਉਥੇ, ਮੰਦਰ ਦੀ ਛੱਤ ਹੇਠਾਂ, ਇਕੋ ਥਾਵੇਂ ਖਲੋਤੇ, ਹੱਥ ਦੇ ਇਸ਼ਾਰੇ ਨਾਲ ਦੱਸ ਰਹੇ ਹਨ ਕਿ ਇਹ ਗੁਫਾ ਕੈਲਾਸ਼ ਪਰਬਤ ਉਤੇ ਪਹੁੰਚਦੀ ਹੈ...

ਜਾਪਦਾ ਹੈ—ਕੈਲਾਸ਼ ਪਰਬਤ ਦੀ ਸਾਰੀ ਸੁੰਦਰਤਾ, ਸਾਰੀ ਉਚਾਈ, ਤੇ ਸਾਰੀ ਇਕੱਲਤਾ ਮੇਰੀ ਹੈ...